# ਗੁਰਮਤ ਸੰਗੀਤ ਸਾਗਰ

ਆਸਾ ਦੀ
ਵਾਰ
ਤੇ
ਸ਼ਬਦ




ਕਰਤਾ :-
ਪ੍ਰਿੰਸੀਪਲ
ਦਿਆਲ ਸਿੰਘ



ਪ੍ਰਕਾਸ਼ਕ :-
ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ
ਨਵੀ ਦਿੱਲੀ

ੴ ਸਤਿਗੁਰ ਪ੍ਰਸਾਦਿ ॥

# ਗੁਰਮਤਿ ਸੰਗੀਤ ਸਾਗਰ

## ਆਸਾ ਦੀ ਵਾਰ ਤੇ ਸ਼ਬਦ


*ਕਰਤਾ :*

ਪ੍ਰਿੰਸੀਪਲ ਦਿਆਲ ਸਿੰਘ



*ਪ੍ਰਕਾਸ਼ਕ :*

ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ

ਨਵੀਂ ਦਿੱਲੀ

# ਮੁਖ-ਬੰਧ

ਸੰਗੀਤ ਇਕ ਕੋਮਲ ਕਲਾ ਹੈ ਅਤੇ ਮਨੁੱਖ ਦੇ ਜੀਵਨ ਵਿਚ ਇਸ ਦਾ ਬੜਾ ਮਹੱਤਵ ਹੈ। ਜਿਥੇ ਇਸ ਦਾ ਸਿੱਧਾ ਸੰਬੰਧ ਮਨੁੱਖ ਦੀਆਂ ਅੰਤ੍ਰੀਵ ਭਾਵਨਾਵਾਂ ਨਾਲ ਹੈ ਉਥੇ ਇਸ ਦਾ ਮਨੋ-ਵਿਗਿਆਨਿਕ ਪ੍ਰਭਾਵ ਹਰ ਪਸ਼ੂ-ਪੰਛੀ ਅਤੇ ਜੜ-ਬੂਟ ਤੇ ਵੀ ਪੈਂਦਾ ਹੈ।

ਅਜ-ਕਲ ਸੰਗੀਤ ਨੂੰ ਸਰੀਰਕ ਤੇ ਮਾਨਸਕ ਰੋਗ ਦੂਰ ਕਰਨ ਲਈ ਵੀ ਵਰਤਿਆ ਜਾਂਦਾ ਹੈ। ਰੋਗੀ ਦੇ ਸਾਹਮਣੇ ਉਸ ਦੇ ਰੋਗ ਅਨੁਸਾਰ ਵਖੋ-ਵਖ ਰਾਗਾਂ ਦੀਆਂ ਖਾਸ ਧੁਨਾਂ (ਟਿਊਨਾਂ) ਵਜਾ ਕੇ ਰੋਗ ਦੂਰ ਕੀਤੇ ਜਾਂਦੇ ਹਨ। ਸੋ, ਸੰਗੀਤ ਸਰੀਰਕ ਰੋਗ ਤਾਂ ਦੂਰ ਕਰਦਾ ਹੀ ਹੈ, ਪਰ ਨਾਲ ਹੀ ਆਤਮਕ ਅਨੰਦ ਦੀ ਪ੍ਰਾਪਤੀ ਦਾ ਵੀ ਇਹ ਇਕ ਚੰਗਾ ਸਾਧਨ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਧੁਰ ਕੀ ਬਾਣੀ ਜਨ-ਸਾਧਾਰਣ ਤਕ ਪਹੁੰਚਾਉਣ ਲਈ ਸੰਗੀਤ ਨੂੰ ਹੀ ਇਕ ਸਾਧਨ ਬਣਾਇਆ ਅਤੇ ਸੰਸਾਰ ਯਾਤਰਾ ਕਰਨ ਤੋਂ ਪਿੱਛੋਂ ਜਦ ਆਪ ਕਰਤਾਰਪੁਰ ਆ ਟਿਕੇ ਤਾਂ ਆਪ ਜੀ ਨੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਨੂੰ ਸੋਦਰ-ਆਰਤੀ ਗਾਉਣ ਦੀ ਮਰਯਾਦਾ ਕਾਇਮ ਕੀਤੀ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਆਪਣੇ (ਮਹਾਨ ਕੋਸ਼) ਵਿਚ ਲਿਖਦੇ ਹਨ ਕਿ "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਨਮੁਖ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ ਅਤੇ ਗੁਰੂ ਅਰਜਨ ਦੇਵ ਜੀ ਨੇ ਚੌਥੇ ਸਤਿਗੁਰੂ ਦੇ ੨੪ ਛੱਕਿਆਂ ਨੂੰ ੨੪ ਪਉੜੀਆਂ ਨਾਲ ਕੀਰਤਨ ਵਿਚ ਸ਼ਾਮਿਲ ਕੀਤਾ, ਇੰਜ ਉਸ ਸਮੇਂ ਤੋਂ ਹੀ ਨਿੱਤ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਆ ਰਿਹਾ ਹੈ। ਜਿਵੇਂ ਜੋਗੀ ਆਪਣੀ ਕਿੰਕਰੀ ਵਜਾ ਕੇ ਸਮਾਧੀ ਲਾਉਂਦਾ ਹੈ, ਸੂਫ਼ੀ ਕੱਵਾਲੀ ਸੁਣ ਕੇ ਵਜਦ ਵਿਚ ਆਉਂਦਾ ਹੈ ਅਤੇ ਈਸ਼ਵਰ ਦੇ ਭਗਤ ਸੰਗੀਤਮਈ ਭਜਨ ਸੁਣ ਕੇ ਪ੍ਰਭੂ ਪ੍ਰੇਮ ਵਿਚ ਮਸਤ ਹੋ ਜਾਂਦੇ ਹਨ, ਤਿਵੇਂ ਗੁਰੂ ਕੇ ਸਿੱਖ ਅਕਾਲ ਪੁਰਖ ਵਾਹਿਗੁਰੂ ਨੂੰ ਸਭ ਥਾਂ ਰਮਿਆ ਹੋਇਆ ਜਾਣ ਕੇ ਉਸ ਦੇ ਗੁਣ ਗਾਉਂਦੇ ਹਨ ਅਤੇ ਆਪਣੀ ਮਨੋ-ਬਿਰਤੀ ਨੂੰ ਗੁਰੂ ਕੇ ਸ਼ਬਦ ਵਿਚ ਜੋੜਦੇ ਹਨ।

ਆਸਾ ਦੀ ਵਾਰ ਦਾ ਕੀਰਤਨ ਭਾਵੇਂ ਰਾਗ ਆਸਾ ਵਿਚ ਹੁੰਦਾ ਹੈ, ਪਰ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਗੁਰੂ ਘਰ ਦੇ ਕੀਰਤਨੀਏਂ, ਰਾਗੀ-ਰਬਾਬੀ ਹੋਰ ਵੀ ਐਸੇ ਰਾਗਾਂ ਵਿਚ ਸ਼ਬਦ ਤੇ ਛੱਕੇ ਗਾਉਂਦੇ ਸਨ, ਜਿਨ੍ਹਾਂ ਰਾਗਾਂ ਦੇ ਗਾਉਣ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੀ ਨੀਅਤ ਹੈ। ਜਿਵੇਂ ਰਾਗ ਭੈਰਉ, ਰਾਮਕਲੀ, ਪ੍ਰਭਾਤੀ, ਲਲਿਤ, ਬਿਭਾਸ, ਆਸਾਵਰੀ, ਗੂਜਰੀ, ਟੋਡੀ, ਆਦਿ।

ਸ਼ਾਸਤ੍ਰੀ ਸੰਗੀਤ ਸਿਖਣ ਲਈ ਕਾਫ਼ੀ ਸਮਾਂ ਚਾਹੀਦਾ ਹੈ ਅਤੇ ਇਸ ਨੂੰ ਸਿਖਣ ਲਈ ਚੰਗੇ ਉਸਤਾਦ ਦੀ ਲੋੜ ਵੀ ਹੁੰਦੀ ਹੈ। ਪਰ ਸਮੇਂ ਦੇ ਪਰਿਵਰਤਨ ਨਾਲ ਸਿੱਖਣ-ਸਿਖਾਉਣ ਦਾ ਕੰਮ ਪਹਿਲੇ

ਨਾਲੋਂ ਸੌਖਾ ਹੋ ਗਿਆ ਹੈ। ਜਿਵੇਂ ਸਾਇੰਸ ਨੇ ਬਹੁਤ ਸਾਰੇ ਕੰਮਾਂ ਨੂੰ ਆਸਾਨ ਕਰ ਦਿੱਤਾ ਹੈ, ਤਿਵੇਂ ਵਿਦਵਾਨਾਂ ਨੇ ਸ਼ੰਗੀਤ ਸਿੱਖਣ ਲਈ ਵਖੋ-ਵਖ ਰਾਗਾਂ ਦੀਆਂ ਤਰਜ਼ਾਂ (ਟਿਊਨਾਂ) ਨੂੰ ਸੁਰ-ਬੱਧ ਕਰਕੇ ਉਨ੍ਹਾਂ ਨੂੰ ਸਿਖਾਉਣ ਦਾ ਐਸਾ ਸੌਖਾ ਢੰਗ ਈਜਾਦ ਕਰ ਲਿਆ ਹੈ, ਜਿਸ ਨੂੰ ਬਹੁਤ ਛੇਤੀ ਸਿਖਿਆ ਜਾ ਸਕਦਾ ਹੈ।

ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ ਦੇ ਪ੍ਰਬੰਧ ਹੇਠ ਚਲ ਰਹੇ 'ਗੁਰਮਤਿ ਵਿਦਿਆਲਾ' ਵਿਖੇ ਬੱਚਿਆਂ ਨੂੰ ਗੁਰਮਤਿ (ਕੀਰਤਨ) ਸਿਖਾਉਣ ਦੀ ਸੇਵਾ ਦਾਸ ਸੰਨ ੧੯੬੭ ਤੋਂ ਕਰ ਰਿਹਾ ਹੈ। ਸਿਲੇਬਸ ਅਨੁਸਾਰ ਕੋਰਸ ਪੰਜ ਸਾਲ ਦਾ ਹੈ, ਜਿਸ ਵਿਚ ਆਸਾ ਦੀ ਵਾਰ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕੱਤੀ ਰਾਗ, ਦਸਮ ਗ੍ਰੰਥ ਦੇ ਰਾਗ ਤੇ ਹੋਰ ਵੀ ਬਹੁਤ ਸਾਰੇ ਰਾਗਾਂ ਵਿਚ ਸ਼ਬਦ ਰੀਤਾਂ (ਟਿਊਨਾਂ) ਪੜਤਾਲਾਂ ਤੇ ਸ਼ਬਦ-ਗੁਲਦਸਤੇ ਸਿਖਾਏ ਜਾਂਦੇ ਹਨ। ਉੱਤਰੀ ਭਾਰਤੀ ਪਧਤੀ ਅਨੁਸਾਰ ਲਗ-ਭਗ ਸੌ ਰਾਗਾਂ ਵਿਚ ਕਈ ਸੌ ਸ਼ਬਦ ਰੀਤ ਭੰਡਾਰ ਸੁਰ-ਲਿਪੀ (ਨੋਟੇਸ਼ਨ) ਵਿਚ ਲਿਖਿਆ ਮੇਰੇ ਪਾਸ ਹੈ। ਆਸਾ ਦੀ ਵਾਰ ਵੀ ਛੇ ਰਾਗਾਂ ਵਿਚ ਲਿਖੀ ਹੋਈ ਸੀ, ਕਾਫ਼ੀ ਸਮੇਂ ਤੋਂ ਮੈਂ ਇਸ ਨੂੰ ਛਪਾਉਣ ਦਾ ਵੀਚਾਰ ਬਣਾ ਰਿਹਾ ਸੀ। ਦਾਸ ਨੇ ਗੁਰਮਤਿ ਵਿਦਿਆਲਾ ਦੇ ਮੈਂਬਰ ਇੰਚਾਰਜ ਸ: ਗੁਰਦਿੱਤ ਸਿੰਘ ਜੀ ਜੌਲੀ ਨਾਲ ਇਸ ਨੂੰ ਛਪਾਉਣ ਬਾਰੇ ਗਲ-ਬਾਤ ਕੀਤੀ, ਉਨ੍ਹਾਂ ਟ੍ਰਸਟੀਆਂ ਨਾਲ ਵੀਚਾਰ ਕਰਕੇ ਟ੍ਰਸਟ ਦੀ ਸਬ-ਕਮੇਟੀ ਤੋਂ ਮਤਾ ਪਾਸ ਕਰਵਾਇਆ ਕਿ ਪੁਸਤਕ ਦੀ ਛਪਾਈ ਆਦਿ ਦਾ ਖ਼ਰਚ ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ ਕਰੇਗਾ। ਸੋ, ਦਾਸ ਸਾਰੇ ਟ੍ਰਸਟੀਆਂ ਦਾ ਅਤੀ ਧੰਨਵਾਦੀ ਹੈ ਅਤੇ ਆਸ ਹੈ ਕਿ ਅਗੋਂ ਲਈ 'ਗੁਰਮਤਿ ਸ਼ੰਗੀਤ ਸਾਗਰ' ਦੇ ਬਾਕੀ ਭਾਗ ਵੀ ਕੀਰਤਨ ਸਿਖਣ ਵਾਲੇ ਪ੍ਰੇਮੀਆਂ ਦੀ ਸਹੂਲਤ ਲਈ ਛਪਾਉਣ ਦਾ ਉੱਦਮ ਕਰਨਗੇ।

ਗੁਰਮਤਿ ਵਿਦਿਆਲਾ
ਨਵੀਂ ਦਿੱਲੀ
੬ ਜੂਨ, ੧੯੮੩

ਗੁਰੂ ਪੰਥ ਦਾ ਦਾਸ :
**ਦਿਆਲ ਸਿੰਘ**

# ਸ਼ਾਸਤ੍ਰ ਜਾਣਕਾਰੀ

**ਨਾਦ**—ਸ਼ਬਦ, ਆਵਾਜ਼ ਜਾਂ ਧੁਨੀ। ਇਸ ਦੇ ਵੀ ਦੋ ਪ੍ਰਕਾਰ ਹਨ—ਆਹਤ ਨਾਦ ਤੇ ਅਨਾਹਤ ਨਾਦ।

**ਆਹਤ ਨਾਦ**—ਉਹ ਆਵਾਜ਼ ਜੋ ਦੋ ਚੀਜ਼ਾਂ ਦੀ ਰਗੜ ਜਾਂ ਟਕਰਾਉਣ ਤੋਂ ਪੈਦਾ ਹੋਵੇ ਅਤੇ ਕੰਨਾਂ ਨੂੰ ਸੁਣਾਈ ਦੇਵੇ।

**ਅਨਾਹਤ ਨਾਦ**—ਉਹ ਆਵਾਜ਼ ਜੋ ਕਿਸੇ ਆਧਾਰ ਤੋਂ ਬਿਨਾ ਪੈਦਾ ਹੋਵੇ। ਜਿਵੇਂ ਕੰਨਾਂ ਵਿਚ ਉਂਗਲਾਂ ਪਾਉਣ ਨਾਲ ਸ਼ਾਂ-ਸ਼ਾਂ ਹੁੰਦੀ ਹੈ, ਪਰ ਇਹ ਕਿਸੇ ਨੂੰ ਸੁਣਾਈ ਨਹੀਂ ਦਿੰਦੀ, ਇਸੇ ਲੈਈ ਸੰਗੀਤ ਨਾਲ ਇਸ ਦਾ ਸ਼ੰਬੰਧ ਨਹੀਂ।

ਸੰਗੀਤਾਂ ਵਿਚ ਆਹਤ ਨਾਦ ਦੇ ਤਿੰਨ ਭੇਦ ਲਿਖੇ ਹਨ—ਰੂਪ ਭੇਦ, ਜਾਤੀ ਭੇਦ ਤੇ ਸਥਾਨ ਭੇਦ।

**ਰੂਪ ਭੇਦ**—ਇਕ ਹੀ ਆਵਾਜ਼ ਨੂੰ ਅਸੀਂ ਹੌਲੀ ਜਾਂ ਜ਼ੋਰ ਨਾਲ ਦੂਰ ਤਕ ਪੁਚਾ ਸਕਦੇ ਹਾਂ। ਭਾਵ ਹੌਲੀ ਆਵਾਜ਼ ਨਜ਼ਦੀਕ ਬੈਠੇ ਲੋਕ ਹੀ ਸੁਣ ਸਕਦੇ ਹਨ, ਪਰ ਜ਼ੋਰ ਨਾਲ ਲਗਾਈ ਆਵਾਜ਼ ਦੂਰ ਤਕ ਸੁਣਾਈ ਦੇ ਸਕਦੀ ਹੈ। ਇਸੇ ਨੂੰ ਹੀ ਰੂਪ ਭੇਦ ਕਹਿੰਦੇ ਹਨ।

**ਜਾਤੀ ਭੇਦ**—ਇਸ ਤੋਂ ਅਸੀਂ ਪਹਿਚਾਨ ਕਰਨੀ ਹੈ ਕਿ ਇਹ ਆਵਾਜ਼ ਸਿਤਾਰ, ਦਿਲਰੁਬਾ, ਸਾਰੰਗੀ, ਹਾਰਮੋਨੀਅਮ ਮ੍ਰਿਦੰਗ ਦੀ ਹੈ ਜਾਂ ਕਿਸੇ ਪਸ਼ੂ-ਪੰਛੀ ਦੀ ਹੈ। ਇਸੇ ਨੂੰ ਜਾਤੀ-ਭੇਦ ਕਹਿੰਦੇ ਹਨ।

**ਸਥਾਨ ਭੇਦ**—ਇਸ ਤੋਂ ਪਤਾ ਲਗਦਾ ਹੈ ਕਿ ਇਹ ਆਵਾਜ਼ ਕਿਸ ਥਾਂ ਤੋਂ ਨਿਕਲ ਰਹੀ ਹੈ। ਭਾਵ ਮੰਦ੍ਰ ਸਪਤਕ ਤੋਂ ਜਾਂ ਤਾਰ ਸਪਤਕ ਤੋਂ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਿਸ ਆਵਾਜ਼ ਵਿਚ ਅੰਦੋਲਨ (ਕੰਪਨ ਸੰਖਿਆ) ਘਟ ਹੋਵੇਗੀ, ਉਹ ਉਤਨੀ ਹੀ ਨੀਵੀਂ ਹੋਵੇਗੀ ਅਤੇ ਜਿਤਨੀ ਅੰਦੋਲਨ ਸੰਖਿਆ ਵਧ ਹੋਵੇਗੀ ਉਹ ਉਤਨੀ ਹੀ ਉੱਚੀ ਹੋਵੇਗੀ। ਇਸੇ ਨੂੰ ਸਥਾਨ ਭੇਦ ਕਹਿੰਦੇ ਹਨ।

**ਸੁਰਤੀ**—ਉਹ ਸੂਖਮ ਤੇ ਸੁਰੀਲੀ ਆਵਾਜ਼ ਜੋ ਕੰਨਾਂ ਨੂੰ ਸਾਫ਼-ਸਾਫ਼ ਸੁਣਾਈ ਦੇਵੇ ਅਤੇ ਜਿਸ ਤੇ ਬਹੁਤ ਘਟ ਠਹਿਰਾਉ ਹੋਵੇ। ਸੰਗੀਤ ਦੇ ਵਿਦਵਾਨਾਂ ਨੇ ਇਕ ਸਪਤਕ ਵਿਚ ਬਾਈ ਸੁਰਤੀਆਂ ਮੰਨੀਆਂ ਹਨ ਅਤੇ ਇਨ੍ਹਾ ਨੂੰ ਵੀਣਾ ਜਾਂ ਸਾਰੰਗੀ ਸਾਜ਼ ਤੇ ਵਜਾਇਆ ਜਾ ਸਕਦਾ ਹੈ।

**ਸੁਰ**—ਉਹ ਮਨੋਹਰ ਆਵਾਜ਼ ਜਿਸ ਨੂੰ ਸੁਣ ਕੇ ਮਨ ਪ੍ਰਸੰਨ ਹੋਵੇ ਤੇ ਸੰਗੀਤ ਵਿਚ ਕੰਮ ਆਵੇ, ਇਨ੍ਹਾਂ ਸੁਰਤੀਆਂ ਉਤੇ ਹੀ ਸੱਤ ਸੁਰ ਕਾਇਮ ਕੀਤੇ ਗਏ ਹਨ। ਭਾਵ ਗਾਉਣ ਜਾਂ

ਵਜਾਉਣ ਸਮੇਂ ਕਿਸੇ ਥਾਂ ਕੁਝ ਦੇਰ ਠਹਿਰਨ ਨਾਲ ਸੁਰਤੀ ਹੀ ਸੁਰ ਹੋ ਜਾਵੇਗੀ, ਇਹੋ ਸੰਗੀਤ ਸ਼ਾਸਤ੍ਰ ਦਾ ਨਿਯਮ ਹੈ।

**ਸਪਤਕ**—ਸਾ, ਰੇ, ਗਾ, ਮਾ, ਪਾ, ਧਾ ਤੇ ਨੀ—ਇਨ੍ਹਾਂ ਸੱਤੇ ਸੁਰਾਂ ਨੂੰ ਇਕ ਸਪਤਕ ਕਹਿੰਦੇ ਹਨ। ਇਸ਼ ਦੇ ਭਿੰਨ ਭੇਦ ਹਨ—ਮੰਦ੍ਰ ਸਪਤਕ, ਮੱਧ ਸਪਤਕ ਤੇ ਤਾਰ ਸਪਤਕ।

**ਮੰਦ੍ਰ ਸਪਤਕ**—ਇਹ ਪਹਿਲਾ ਤੇ ਹੇਠਲਾ ਸਪਤਕ ਹੈ, ਇਸ ਦਾ ਆਵਾਜ਼ ਬਹੁਤ ਹੌਲਾ, ਗੰਭੀਰ ਤੇ ਧੀਮਾ ਹੁੰਦਾ ਹੈ। ਇਸ ਦੀਆਂ ਸੁਰਾਂ ਦੇ ਹੇਠਾਂ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ ਸ਼ਾ ਰ਼ੇ ਗ਼ਾ ਮ਼ਾ ਆਦਿ। ਆਵਾਜ਼ ਸੁਰੀਲੀ ਕਰਨ ਲਈ ਗਾਇਕ ਇਸੇ ਸਪਤਕ ਤੇ ਸੁਰ-ਅਭਿਆਸ ਕਰਦੇ ਹਨ।

**ਮੱਧ ਸਪਤਕ**—ਇਸ ਦੀ ਆਵਾਜ ਨਾ ਬਹੁਤ ਹੌਲੀ ਤੇ ਨਾ ਬਹੁਤ ਉੱਚੀ ਹੁੰਦੀ ਹੈ। ਆਦਮੀ ਆਮ ਗਲ-ਬਾਤ ਇਸੇ ਸਪਤਕ ਵਿਚ ਕਰਦੇ ਹਨ। ਸੰਗੀਤਮਈ ਤਰਜ਼ਾਂ (ਟਿਊਨਾਂ) ਇਸੇ ਸਪਤਕ ਨੂੰ ਆਧਾਰ ਮੰਨ ਕੇ ਲਿਖਦੇ ਹਨ। ਇਸੇ ਲਈ ਇਸ ਦੀਆਂ ਸੁਰਾਂ ਤੇ ਬਿੰਦੀ ਦਾ ਚਿੰਨ੍ਹ ਨਹੀਂ ਹੁੰਦਾ।

**ਤਾਰ ਸਪਤਕ**—ਇਸ ਦੀ ਆਵਾਜ਼ ਬਹੁਤ ਉੱਚੀ (ਤੇਜ਼) ਹੁੰਦੀ ਹੈ। ਭਾਵ ਮੱਧ ਸਪਤਕ ਤੋਂ ਦੁਗਣੀ ਉੱਚੀ। ਇਨ੍ਹਾਂ ਸੁਰਾਂ ਦਾ ਉਚਾਰਨ ਤਾਲੂ ਤੋਂ ਹੁੰਦਾ ਹੈ ਅਤੇ ਤਾਰ ਦੇ ਸਾਜ਼ ਇਸੇ ਸਪਤਕ ਤੇ ਸੁਰ ਹੋਣ ਕਾਰਣ ਇਸ ਨੂੰ ਤਾਰ ਸਪਤਕ ਆਖਦੇ ਹਨ। ਇਸ ਦੀਆਂ ਸੁਰਾਂ ਉਤੇ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ ਸਂ ਰੰ ਗਂ ਆਦਿ।

**ਅਚਲ ਸੁਰ**—ਜੋ ਸੁਰ ਆਪਣੀ ਥਾਂ ਤੇ ਕਾਇਮ ਰਹੇ। ਭਾਵ ਉੱਚਾ-ਨੀਵਾਂ ਨਾ ਹੋਵੇ ਉਸ ਨੂੰ ਅਵਿਕਾਰੀ ਜਾਂ ਅਚਲ ਸੁਰ ਕਹਿੰਦੇ ਹਨ। ਐਸੇ ਸੁਰ ਕੇਵਲ ਦੋ ਹਨ; ਸਾ ਤੇ ਪਾ, ਇਨ੍ਹਾਂ ਨੂੰ ਖੜਜ ਤੇ ਪੰਚਮ ਕਹਿੰਦੇ ਹਨ।

**ਚਲ ਸੁਰ**—ਉਹ ਸੁਰ ਜੋ ਆਪਣੀ ਥਾਂ ਬਦਲੇ (ਹਿਲੇ) ਅਥਵਾ ਚੜ੍ਹੇ ਜਾਂ ਉਤਰੇ ਉਸ ਨੂੰ ਵਿਕਾਰੀ ਜਾਂ ਚਲ ਸੁਰ ਕਹਿੰਦੇ ਹਨ। ਐਸ਼ੇ ਪੰਜ ਸ਼ੁਰ ਹਨ—ਰਿਖਭ, ਗੰਧਾਰ, ਧੈਵਤ ਤੇ ਨਿਖਾਦ ਜਦੋਂ ਆਪਣੀ ਥਾਂ ਤੋਂ ਹਿਲਦੇ ਹਨ ਤਾਂ ਉਨ੍ਹਾਂ ਦਾ ਆਵਾਜ਼ ਨੀਵਾਂ ਹੋ ਜਾਂਦਾ ਹੈ। ਭਾਵ ਉਹ ਸੁੱਧ (ਤੀਵਰ) ਤੋਂ ਕੋਮਲ ਹੋ ਜਾਂਦੇ ਹਨ ਅਤੇ ਮਧਮ ਸੁਰ ਉਤਰਨ ਦੀ ਥਾਂ ਚੜ੍ਹ ਜਾਂਦਾ ਹੈ, ਇਸੇ ਲਈ ਉਸ ਦਾ ਚਿੰਨ੍ਹ ਬਾਕੀ ਸੁਰਾਂ ਤੋਂ ਵੱਖਰਾ ਹੈ। ਜਿਵੇਂ ਰ ਗੁ ਧੁ ਨੁ, ਇਨ੍ਹਾਂ ਕੋਮਲ ਸੁਰਾਂ ਦੇ ਹੇਠਾਂ ਤਾਂ ਇਕ ਛੋਟੀ ਲਕੀਰ ਦਾ ਚਿੰਨ੍ਹ ਹੁੰਦਾ, ਪਰ ਮੱਧਮ ਤੀਵਰ ਦੇ ਉਤੇ ਇੰਜ (ਮੰ) ਖੜੀ ਡੰਡੀ ਲਾਈ ਜਾਂਦੀ ਹੈ। ਇਕ ਸਪਤਕ ਵਿਚ ਚੱਲ-ਅਚਲ ਕੁੱਲ ਬਾਰਾਂ ਸੁਰ ਐਸੇ ਹੁੰਦੇ ਹਨ ਜਿਨ੍ਹਾਂ ਤੇ ਨੁਟੇਸ਼ਨ ਕਰਨ ਸਮੇਂ ਨਿਸ਼ਾਨ ਦਿਤੇ ਜਾਂਦੇ ਹਨ। ਉਂਜ ਕੋਮਲ ਅਤੀ ਕੋਮਲ ਸੁਰ ਵੀ ਹੁੰਦੇ ਹਨ, ਪਰ ਉਨ੍ਹਾਂ ਤੇ ਚਿੰਨ੍ਹ ਲਾਉਣੇ ਮੁਸ਼ਕਲ ਹਨ। ਇਸ ਲਈ ਉਨ੍ਹਾਂ ਬਾਰੇ ਲਿਖਣ ਦੀ ਲੋੜ ਨਹੀਂ।

**ਵਾਦੀ ਸੁਰ**—ਇਹ ਰਾਗ ਦਾ ਮੁਖੀ ਸੁਰ ਹੁੰਦਾ ਹੈ। ਇਸ ਨੂੰ ਇਕ ਰਾਜੇ ਦੇ ਬਰਾਬਰ ਸਮਝੋ। ਜਿਵੇਂ

ਕਿਸੇ ਰਾਜ ਵਿਚ ਰਾਜੇ ਦਾ ਹੋਣਾ ਜ਼ਰੂਰੀ ਹੈ, ਤਿਵੇਂ ਹਰ ਰਾਗ ਵਿਚ ਵਾਦੀ ਸੁਰ ਦਾ ਹੋਣਾ ਵੀ ਜ਼ਰੂਰੀ ਹੈ।

**ਸੰਵਾਦੀ ਸੁਰ**—ਜਿਹੜਾ ਰਾਗ ਵਿਚ ਵਾਦੀ ਸੁਰ ਤੋਂ ਘੱਟ ਅਤੇ ਬਾਕੀ ਸੁਰਾਂ ਨਾਲੋਂ ਵੱਧ ਲਗੇ, ਉਸ ਨੂੰ ਸੰਵਾਦੀ ਸੁਰ ਕਹਿੰਦੇ ਹਨ। ਰਾਗ ਵਿਚ ਇਸ ਦਾ ਦਰਜਾ ਵਜ਼ੀਰ ਦੇ ਬਰਾਬਰ ਸਮਝੋ।

ਇਹ ਵਾਦੀ ਸੁਰ ਦਾ ਸੰਵਾਦ ਸੁਰ ਹੈ। ਜਿਵੇਂ—ਸ ਮ, ਸ ਪ, ਰ ਪ, ਰ ਧ, ਗ ਧ ਜਾਂ ਗ ਨ਼ ਇਹੋ ਸੁਰ ਇਕ ਦੂਜੇ ਦੇ ਵਾਦੀ-ਸੰਵਾਦੀ ਸੁਰ ਮੰਨੇ ਜਾਂਦੇ ਹਨ।

**ਅਨੁਵਾਦੀ**—ਰਾਗ ਵਿਚ ਵਾਦੀ-ਸੰਵਾਦੀ ਸੁਰ ਛੱਡ ਕੇ ਬਾਕੀ ਅਨੁਵਾਦੀ ਸੁਰ ਮੰਨੇ ਜਾਂਦੇ ਹਨ। ਭਾਵ ਰਾਗ ਦਾ ਰੂਪ ਬਨਾਉਣ ਲਈ ਵਾਦੀ-ਸੰਵਾਦੀ ਸੁਰਾਂ ਦਾ ਸਾਥ ਦੇਣ ਵਾਲੇ ਸੁਰ, ਇਨ੍ਹਾਂ ਨੂੰ ਰਾਜੇ ਦੇ ਸਲਾਹਕਾਰ ਸਮਝੋ।

**ਵਿਵਾਦੀ**—ਜਿਸ ਦੇ ਲਾਉਣ ਨਾਲ ਰਾਗ ਦੀ ਸ਼ਕਲ ਖਿਗੜੇ। ਭਾਵ ਰਾਗ ਦਾ ਰੂਪ ਨਸ਼ਟ ਕਰਨ ਵਾਲਾ ਸੁਰ। ਇਸ ਨੂੰ ਵਿਵਰਜਤ ਸੁਰ ਕਹਿੰਦੇ ਹਨ।

ਪ੍ਰਾਚੀਨ ਸੰਗੀਤ ਸ਼ਾਸਤ੍ਰਾਂ ਵਿਚ ਇਨ੍ਹਾਂ ਦੀ ਥਾਂ ਸੱਤ ਪ੍ਰਕਾਰ ਦੇ ਸੁਰ ਲਿਖੇ ਹਨ। ਜਿਵੇਂ—ਗ੍ਰਹਿ, ਅੰਸ, ਨਿਆਸ, ਅਪਨਿਆਸ ਆਦਿ। ਪਰ ਅਜ ਕਲ ਇਨ੍ਹਾਂ ਦੀ ਵਰਤੋਂ ਨਾ ਹੋਣ ਕਾਰਣ ਇਨ੍ਹਾਂ ਬਾਰੇ ਲਿਖਣ ਦੀ ਲੋੜ ਨਹੀਂ।

**ਪੂਰਵਾਂਗ-ਉਤ੍ਰਾਂਗ**—ਪੂਰਬ ਦਾ ਅਰਥ ਹੈ ਪਹਿਲਾਂ। ਭਾਵ ਇਕੋ ਸਪਤਕ ਦੀਆਂ ਸੁਰਾਂ ਨੂੰ ਜੇ ਦੋ ਭਾਗਾਂ ਵਿਚ ਵੰਡਿਆ ਜਾਵੇ ਤਾਂ ਸਾ, ਰੇ, ਗਾ, ਮਾ, ਇਹ ਪਹਿਲਾ ਭਾਗ ਹੋਇਆ ਅਤੇ ਪਾ, ਧਾ, ਨੀ, ਸਾਂ, ਇਹ ਦੂਜਾ ਭਾਗ। ਇੰਜ ਖੜਜ ਤੋਂ ਮੱਧਮ ਤਕ ਪੂਰਵਾਂਗ ਤੇ ਪੰਚਮ ਤੋਂ ਤਾਰ ਸਪਤਕ ਦੇ ਖੜਜ ਤਕ ਨੂੰ ਉਤ੍ਰਾਂਗ ਕਹਿੰਦੇ ਹਨ।

**ਪੂਰਵਾਂਗ ਵਾਦੀ**—ਜਿਸ ਰਾਗ ਦਾ ਵਾਦੀ ਸੁਰ ਪਹਿਲੇ ਹਿਸੇ ਚੋਂ ਹੋਵੇ ਉਸ ਰਾਗ ਨੂੰ ਪੂਰਵਾਂਗ ਵਾਦੀ ਜਾਂ ਪੂਰਵਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ—ਰਾਗ ਦਰਬਾਰੀ, ਪੂਰੀਆ, ਮੀਆਂ-ਮਲ੍ਹਾਰ ਆਦਿ।

**ਉਤ੍ਰਾਂਗ ਵਾਦੀ**—ਜਿਸ ਰਾਗ ਦਾ ਵਾਦੀ ਸੁਰ ਦੂਜੇ ਹਿਸੇ ਵਿਚੋਂ ਹੋਵੇ ਉਸ ਨੂੰ ਉਤ੍ਰਾਂਗ ਵਾਦੀ ਜਾਂ ਉਤ੍ਰਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ—ਰਾਗ ਬਹਾਰ, ਅਡਾਨਾ, ਸੋਹਨੀ ਆਦਿ। ਉਂਜ ਸਾਧਾਰਨ ਤੌਰ ਤੇ ਸਮਝਣ ਲਈ ਪੂਰਵਾਂਗ ਵਾਦੀ ਰਾਗ ਦਿਨ ਦੇ ਬਾਰਾਂ ਵਜੇ ਤੋਂ ਲੈ ਕੇ ਰਾਤੀਂ ਬਾਰਾਂ ਵਜੇ ਤਕ ਗਾਏ-ਵਜਾਏ ਜਾਂਦੇ ਹਨ ਅਤੇ ਉਤ੍ਰਾਂਗ ਵਾਦੀ ਰਾਗ, ਰਾਤੀਂ ਬਾਰਾਂ ਤੋਂ ਦਿਨ ਦੇ ਬਾਰਾਂ ਵਜੇ ਤਕ ਗਾਏ ਜਾਂਦੇ ਹਨ।

**ਠਾਠ**—ਜਿਵੇਂ ਸੁਰਤੀਆਂ ਤੋਂ ਸੁਰ ਅਤੇ ਸੁਰਾਂ ਤੋਂ ਸਪਤਕ, ਜਿਸ ਵਿਚ ਕੋਮਲ-ਤੀਵਰ ਮਿਲ ਕੇ ਬਾਰਾਂ ਸੁਰ ਬਣਦੇ ਹਨ। ਤਿਵੇਂ ਇਨ੍ਹਾਂ ਬਾਰਾਂ ਸੁਰਾਂ ਤੋਂ ਠਾਠ ਅਤੇ ਠਾਠ ਤੋਂ ਅਗੋਂ ਰਾਗ ਬਣਾਏ ਜਾਂਦੇ ਹਨ।

ਸੰਗੀਤ ਸ਼ਾਸਤ੍ਰ ਦੇ ਨਿਯਮ ਅਨੁਸਾਰ ਠਾਠ ਵਿਚ ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ।

੧. ਠਾਠ ਵਿਚ ਸੱਤ ਸੁਰਾਂ ਦਾ ਹੋਣਾ ਜ਼ਰੂਰੀ ਹੈ। ਇਸ ਤੋਂ ਘੱਟ ਸੁਰਾਂ ਦਾ ਕੋਈ ਠਾਠ ਨਹੀਂ ਹੋ ਸਕਦਾ।

੨. ਠਾਠ ਵਿਚ ਸਾ, ਰੇ, ਗਾ, ਮਾ, ਪਾ, ਧਾ, ਨੀ, ਸੱਤੇ ਸੁਰ ਨੰਬਰਵਾਰ ਹੋਣੇ ਜ਼ਰੂਰੀ ਹਨ। ਭਾਵ ਸੁਰਾਂ ਦਾ ਕਰਮਵਾਰ ਹੋਣਾ ਜ਼ਰੂਰੀ ਹੈ ਅਤੇ ਇਕੋ ਨਾਮ ਦੇ ਦੋ ਸੁਰ ਨਹੀਂ ਹੋਣੇ ਚਾਹੀਦੇ।

੩. ਠਾਠ ਵਿਚ ਆਰੋਹ ਦਾ ਹੋਣਾ ਜ਼ਰੂਰੀ ਹੈ, ਕਿਉਂਕਿ ਸੱਤੇ ਸੁਰ 'ਸਾ ਤੋਂ ਨੀ' ਤਕ ਨੰਬਰਵਾਰ ਜਾਂਦੇ ਹਨ, ਇਸੇ ਲਈ ਠਾਠ ਵਿਚ ਅਵਰੋਹ ਦੀ ਲੋੜ ਨਹੀਂ। ਹਾਂ, ਰਾਗ ਵਿਚ ਆਰੋਹ-ਅਵਰੋਹ ਦਾ ਹੋਣਾ ਜ਼ਰੂਰੀ ਹੈ।

ਉੱਤਰੀ ਭਾਰਤੀ ਸੰਗੀਤ ਗ੍ਰੰਥਾਂ ਵਿਚ ੩੬ ਠਾਠ ਲਿਖੇ ਹਨ, ਉਨ੍ਹਾਂ ਵਿਚੋਂ ਦਸ ਠਾਠ ਐਸੇ ਚੁਣੇ ਗਏ ਜਿਨ੍ਹਾਂ ਤੋਂ ਲਗ-ਭਗ ਸਾਰੇ ਰਾਗ ਬਣਾਏ ਜਾ ਸਕਦੇ ਹਨ। ਉਹ ਦਸ ਠਾਠ ਇਹ ਹਨ—੧. ਬਿਲਾਵਲ, ੨. ਕਲਿਆਨ, ੩. ਖਮਾਜ, ੪. ਕਾਫੀ, ੫. ਆਸਾਵਰੀ, ੬. ਭੈਰਵੀ, ੭. ਟੋਡੀ, ੮. ਭੈਰਉ, ੯. ਪੂਰਵੀ ਤੇ ੧੦. ਮਾਰਵਾ।

**ਆਰੋਹ-ਅਵਰੋਹ**—ਇਸ ਦਾ ਅਰਥ ਹੈ ਚੜ੍ਹਾਈ ਤੇ ਉਤਰਾਈ। ਭਾਵ ਜਦੋਂ ਗਾਉਣ ਵਾਲਾ ਮੱਧ ਸਪਤਕ ਦੇ ਖੜਜ ਤੋਂ ਰੇ, ਗਾ, ਮਾ, ਪਾ, ਧਾ, ਨੀ, ਸੁਰ ਗਾਉਂਦਾ-ਵਜਾਉਂਦਾ ਹੈ ਤਾਂ ਉਸ ਨੂੰ ਆਰੋਹ ਕਹਿੰਦੇ ਹਨ ਅਤੇ ਜਦੋਂ ਤਾਰ ਸ਼ਪਤਕ ਤੋਂ ਹੇਠਾਂ ਮੱਧ ਸਪਤਕ ਦੇ ਖੜਜ ਤੇ ਆਉਂਦਾ ਹੈ ਤਾਂ ਉਸ ਨੂੰ ਅਵਰੋਹ ਕਹਿੰਦੇ ਹਨ।

**ਰਾਗ**—ਸੰਗੀਤ ਸ਼ਾਸਤ੍ਰ ਅਨੁਸਾਰ ਗਾਉਣ-ਵਜਾਉਣ ਦੀ ਉਹ ਮਧੁਰ ਤੇ ਸੁੰਦਰ ਰਚਨਾ ਜਿਸ ਵਿਚ ਆਰੋਹ-ਅਵਰੋਹ, ਵਾਦੀ-ਸੰਵਾਦੀ, ਅਨਵਾਦੀ ਸੁਰ ਅਤੇ ਗਮਕ, ਮੀਂਡ ਆਦਿ ਹੋਣ, ਜਿਸ ਨੂੰ ਸੁਣ ਕੇ ਮਨ ਪ੍ਰਸ਼ੰਨ ਹੋਵੇ। ਉਂਜ ਰਾਗਾਂ ਦੀ ਉਤਪਤੀ ਠਾਠ ਤੋਂ ਹੁੰਦੀ ਹੈ, ਰਾਗ ਕਿਸੇ ਨਾ ਕਿਸੇ ਠਾਠ (ਮੇਲ) ਵਿਚ ਹੋਣਾ ਚਾਹੀਦਾ ਹੈ ਅਤੇ ਰਾਗ ਵਿਚ ਨਿਯਮ ਅਨੁਸਾਰ ਘਟੋ-ਘਟ ਪੰਜ ਸੁਰਾਂ ਦਾ ਹੋਣਾ ਜ਼ਰੂਰੀ ਹੈ, ਇਸ ਤੋਂ ਘੱਟ ਸੁਰਾਂ ਦਾ ਕੋਈ ਰਾਗ ਨਹੀਂ ਹੋ ਸਕਦਾ।

ਪ੍ਰਾਚੀਨ ਸੰਗੀਤ ਸ਼ਾਸਤ੍ਰਾਂ ਵਿਚ ਰਾਗਾਂ ਦੇ ਕਈ ਪ੍ਰਕਾਰ ਲਿਖੇ ਹਨ। ਜਿਵੇਂ—ਮਾਰਗ ਰਾਗ, ਦੇਸੀ ਰਾਗ, ਸੰਧੀ ਪ੍ਰਕਾਸ਼ ਰਾਗ, ਜਨਕ-ਜਨਯ ਰਾਗ, ਛਾਇਆ ਲਗ ਰਾਗ ਆਦਿ। ਪਰ ਇਨ੍ਹਾਂ ਬਾਰੇ ਇਥੇ ਲਿਖਣ ਦੀ ਲੋੜ ਨਹੀਂ, ਕਿਉਂਕਿ ਇਹ ਬਹੁਤ ਬਾਰੀਕ ਤੇ ਵਿਸਥਾਰ ਦਾ ਵਿਸ਼ਾ ਹੈ।

**ਜਾਤੀ**—ਰਾਗਾਂ ਦੀਆ ਤਿੰਨ ਮੁਖੀ ਜਾਤਾਂ ਹਨ—ਓਡਵ, ਖਾਡਵ ਤੇ ਸੰਪੂਰਣ। ਇਨ੍ਹਾਂ ਤਿੰਨਾਂ ਤੋਂ ਅਗੋਂ ਦੋ ਦੋ ਜਾਤਾਂ ਹੋਰ ਬਣਦੀਆਂ ਹਨ। ਇੰਜ ਕੁਲ ਨੌਂ ਜਾਤਾਂ ਤੋਂ ਸਾਰੇ ਰਾਗ ਬਣਾਏ ਜਾਂਦੇ ਹਨ।

**ਓਡਵ ਜਾਤੀ**—ਜਿਸ ਰਾਗ ਦੇ ਆਰੋਹ-ਅਵਰੋਹ ਵਿਚ ਪੰਜ ਸੁਰ ਲਗਦੇ ਹੋਣ।

**ਖਾੜਵ ਜਾਤੀ**—ਜਿਸ ਰਾਗ ਦੇ ਆਰੋ-ਅਵਰੋਹ ਵਿਚ ਛੇ ਸੁਰ ਲੱਗਣ।

**ਸੰਪੂਰਣ ਜਾਤੀ**—ਜਿਸ ਰਾਗ ਦੇ ਆਰੋਹ-ਅਵਰੋਹ ਵਿਚ ਸੱਤੇ ਸੁਰ ਲੱਗਣ। ਅਗੋਂ ਇਸੇ ਤਰ੍ਹਾਂ ਜਿਸ ਰਾਗ ਦੇ ਆਰੋਹ ਵਿਚ ਪੰਜ ਤੇ ਅਵਰੋਹ ਵਿਚ ਛੇ ਸੁਰ ਲੱਗਣ ਉਹ ਓਡਵ-ਖਾੜਵ ਜਾਤੀ। ਜਿਸ ਵਿਚ ਜਾਣ ਵੇਲੇ ਪੰਜ, ਆਣ ਵੇਲੇ ਸੱਤ ਉਹ ਓਡਵ-ਸੰਪੂਰਣ ਜਾਤੀ ਦਾ ਰਾਗ ਮੰਨਿਆ ਜਾਂਦਾ ਹੈ। ਬਾਕੀ ਜਾਤਾਂ ਵੀ ਇਸੇ ਹਿਸਾਬ ਨਾਲ ਬਣਦੀਆਂ ਹਨ। ਖਾੜਵ-ਖਾੜਵ, ਖਾੜਵ-ਓਡਵ, ਖਾੜਵ-ਸੰਪੂਰਣ ਆਦਿ।

ਸੰਗੀਤ ਸਿੱਖਣ ਵਾਲੇ ਵਿਦਿਆਰਥੀਆਂ ਦੀ ਜਾਣਕਾਰੀ ਲਈ ਸੰਖੇਪ ਵਿਚ ਕੁਝ ਸੰਗੀਤ ਸ਼ਾਸਤ੍ਰ ਦੇ ਨਿਯਮ ਇਥੇ ਲਿਖ ਦਿਤੇ ਹਨ, ਤਾਂ ਜੋ ਗਾਉਣ-ਵਜਾਉਣ ਵੇਲੇ ਆਪ ਜੀ ਨੂੰ ਇਨ੍ਹਾਂ ਨਿੱਕੀਆਂ ਤੇ ਬਾਰੀਕ ਗੱਲਾਂ ਦਾ ਵੀ ਧਿਆਨ ਰਹੇ। ਆਸ ਹੈ ਆਪ ਇਨ੍ਹਾਂ ਤੋਂ ਪੂਰਾ ਲਾਭ ਪ੍ਰਾਪਤ ਕਰੋਗੇ।

# ਤਾਲ–ਠੇਕੇ

## ਪਉੜੀ

| | | | | |
|---|---|---|---|---|
| ਮਾਤ੍ਰਾ | ੧ | ੨ | ੩ | ੪ |
| ਠੇਕਾ | ਗੇ | ਤਿਟ | ਕਤਾऽ | ਗੇਤਾ |
| ਤਾਲੀ | × | | | |

## ਦਾਦਰਾ

| | | | | | | |
|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ |
| ਠੇਕਾ | ਧਾ | ਧਿੰ | ਧਾ | ਧਾ | ਤਿੰ | ਤਾ |
| ਤਾਲੀ | × | | | ੦ | | |

## ਢਾਈ ਤਾਲ (ਰੂਪਕ)

| | | | | | | | |
|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ |
| ਠੇਕਾ | ਤੀਂ | ਤੀਂ | ਤਕ | ਧੀਂ | ਧੀਂ | ਧਾ | ਧਾ |
| ਦੂਜਾ ਠੇਕਾ | ਤੀਂ | ऽ | ਤਕ | ਧੀਂ | ऽ | ਧਾ | ਗੇ |
| ਤਾਲੀ | ⊕ | | | ੧ | | ੨ | |

## ਕਹਿਰਵਾ

| | | | | | | | | |
|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ |
| ਠੇਕਾ | ਧਾ | ਧਾਗੇ | ਧਿੰ | ਨਾ | ਤਾ | ਤਾਗੇ | ਤਿੰ | ਨਾ |
| ਤਾਲੀ | × | | | | ੦ | | | |
| ਦੁਗੁਣਾ | ਧਾਦੀ | ਤਾਦੀ | ਤਕ | ਧਿੰਨਾ | ਧੀਂਧੀਂ | ਨਕ | ਤੀਂਤੀਂ | ਨਕ |
| | ਧਾਗੇ | ਤਿਟ | ਤਾਗੇ | ਤਿਟ | ਧਾੜ੍ਹ | ਕਧੀ | ਨਕ | ਧਿੰਨਾ |
| | × | | | | × | | | |

## ਝਪ ਤਾਲ

| | | | | | | | | | | |
|---|---|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ਠੇਕਾ | ਧਾ | ਤ੍ਰਿਕੜ | ਧਿੰ | ਧਿੰ | ਨਾ | ਤਿ | ਟ | ਧਿੰ | ਧਿੰ | ਨਾ |
| ਦੂਜਾ ਠੇਕਾ | ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| ਤਾਲੀ | × | | ੨ | | | ੦ | | ੩ | | |

## ਸੂਲਫਾਕ (ਸੂਲ ਤਾਲ)

| | | | | | | | | | | |
|---|---|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ਠੇਕਾ | ਧਾ | ਤ੍ਰਿਕੜ | ਧਿੰ | ਨਾ | ਕ | ਤੀ | ਧਾ | ਧਾ | ਤਿੰ | ਨਾ |
| ਦੂਜਾ ਠੇਕਾ | ਧਾ | ਧਾ | ਦੀਂ | ਨਾ | ਕਿਟ | ਧਾ | ਤਿਟ | ਕਤਾ | ਗਦੀ | ਗਨ |
| ਤਾਲੀ | × | | ੦ | | ੨ | | ੩ | | ੦ | |

## ਯੱਕਾ (ਇਕ-ਤਾਲਾ)

| | | | | | | | | | | | | |
|---|---|---|---|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
| ਠੇਕਾ | ਧੀਂ | ਧੀਂ | ਧਾਗੇ | ਤ੍ਰਿਕੜ | ਤਿੰ | ਨਾ | ਤਿੰ | ਤਿੰ | ਧਾਗੇ | ਤ੍ਰਿਕੜ | ਧਿੰ | ਨਾ |
| ਦੂਜਾ ਠੇਕਾ | ਧੀਂ | ਧੀਂ | ਧਾਗੇ | ਤ੍ਰਿਕੜ | ਤੂ | ਨਾ | ਕ | ਤਾ | ਧਾਗੇ | ਤ੍ਰਿਕੜ | ਧਿੰ | ਨਾ |
| ਤਾਲੀ | × | | ੦ | | ੨ | | ੦ | | ੩ | | ੪ | |

## ਚੰਚਲ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
| ਠੇਕਾ | ਧਾ | ਧੀਂ | ऽ | ਧਾ | ਗੇ | ਤੀਂ | ऽ | ਤਾ | ਤੀਂ | ऽ | ਧਾ | ਗੇ | ਧੀਂ | ऽ |
| ਤਾਲੀ | × | | | ੨ | | | | ੦ | | | ੩ | | | |

## ਤਿੰਨ ਤਾਲ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
| ਠੇਕਾ | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| ਤਾਲੀ | × | | | | ੨ | | | | ੦ | | | | ੩ | | | |

## ਸੂਰ ਲਿਪੀ ਚਿੰਨ੍ਹ

| | | | |
|---|---|---|---|
| ਤਿੰਨ ਸਪਤਕ<br>ਸੁੱਧ ਸਵਰ | ਮੰਦਰ ਸਪਤਕ<br>ਸ਼ ਰ਼ ਗ਼ ਮ਼ ਪ਼ ਧ਼ ਨ਼ | ਮੱਧ ਸਪਤਕ<br>ਸ ਰੁ ਗ ਮ ਪ ਧ ਨ | ਤਾਰ ਸਪਤਕ<br>ਸਂ ਰਂ ਗਂ ਮਂ ਪਂ ਧਂ ਨਂ |
| ਕੋਮਲ ਸੂਰ<br>ਤੇ ਤੀਵਰ ਮੱਧਮ | ਰੁ਼ ਗ਼ ਮ਼́ ਧੁ਼ ਨ਼ | ਰੁ ਗੁ ਮ́ ਧੁ ਨੁ | ਰਂ ਗੁਂ ਮ́ ਧੁਂ ਨੁਂ |
| ਪ — —<br>ਰੇ ऽ ऽ | ਪੰਚਮ ਸੁਰ ਨਾਲ ਦੋ ਮਾਤ੍ਰਾਂ ਹੋਰ ਵਜਾਓ। ਭਾਵ—ਤਿੰਨ ਮਾਤ੍ਰੇ ਗਾਓ ਜਾਂ ਵਜਾਓ ਪਾ ਪਾ ਪਾ ਜਾਂ ਰੇ ਏ ਏ। | | |
| ਧਪ (underlined) | ਇਕ ਮਾਤ੍ਰਾ ਵਿਚ ਦੋ ਜਾਂ ਵਧੀਕ ਸੁਰ ਵਜਾਓ। | | |
| × | ਇਹ ਤਾਲ ਦਾ ਸਮ ਜਾਂ ਗੁਰ ਜਿਥੋਂ (ਗਤ) ਤਾਲ ਸ਼ੁਰੂ ਹੋਵੇ—ਖਾਲੀ ੦ ਅਤੇ ੨.੩.੪ ਤਾਲੀ ਦੇ ਚਿੰਨ੍ਹ ਹਨ। | | |
| * * *] ਸ ਰ<br>* * *] * * | ਚੁਪ ਰਹਿਣ ਲਈ) ਸਿਰਫ ਸਾਜ ਵਜਾਓ। | | |
| ਸ————<br>ਸਲੋਕ ਮਹਲਾ | ਸੂਰ ਤੇ ਲਾਇਨ ਹੇਠਾਂ ਲਿਖਿਆ ਸਲੋਕ ਉਸੇ ਸੂਰ ਤੇ ਗਾਓ। | | |
| ਗ ਸ<br>ਮ, ਰ, | ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ। ਇਸ ਨੂੰ ਕਣ ਆਖਦੇ ਹਨ। | | |

# ਰਾਗ ਆਸਾ

| | | |
|---|---|---|
| ਵਾਦੀ—ਮ | ਠਾਠ—ਬਿਲਾਵਲ | ਸਮਾਂ—ਰਾਤ ਚੌਥਾ ਪਹਿਰ (ਅੰਮ੍ਰਿਤ ਵੇਲਾ)। |
| ਸੰਵਾਦੀ—ਸ | ਜਾਤਿ—ਓਡਵ-ਸੰਪੂਰਣ | ਆਰੋਹ—ਗਾ, ਨੀ ਵਰਜਿਤ। |

ਆਰੋਹ—ਸ ਰ ਮ ਪ ਧ ਸਂ।

ਅਵਰੋਹ—ਸਂ ਨ ਧ ਪ ਮ, ਗ ਰ ਸ।

ਰ
ਪਕੜ—ਸ, ਰਮਪਧਪਮ, ਗਰਗ ਸ।

ਬਿਲਾਵਲ ਠਾਠ ਦੇ ਇਸ ਰਾਗ ਦਾ ਵਾਦੀ ਸੁਰ ਮੱਧਮ ਤੇ ਸੰਵਾਦੀ ਖੜਜ ਹੈ। ਆਰੋਹ ਵਿਚ ਗੰਧਾਰ ਤੇ ਨਿਖਾਦ ਵਰਜਿਤ ਹੋਣ ਕਰਕੇ ਇਸ ਦੀ ਜਾਤਿ ਓਡਵ-ਸੰਪੂਰਣ ਹੈ ਅਤੇ ਗਾਉਣ ਦਾ ਸਮਾਂ ਰਾਤ ਚੌਥਾ ਪਹਿਰ (ਅੰਮ੍ਰਿਤ ਵੇਲਾ) ਹੈ। ਪਰ ਗੁਰੂ ਘਰ ਦੀ ਮਰਯਾਦਾ ਅਨੁਸਾਰ ਸ਼ਾਮ ਨੂੰ ਸੋਦਰ ਦੀ ਧੁਨ ਭੀ ਆਸਾ ਰਾਗ ਵਿਚ ਗਾਈ ਜਾਂਦੀ ਹੈ।

ਆਸਾ ਦੇ ਗਾਉਣ ਦਾ ਰਿਵਾਜ ਬਹੁਤਾ ਪੰਜਾਬ ਵਿਚ ਹੀ ਹੈ। ਇਸ ਦੇ ਨਾਲ ਮਿਲਦਾ-ਜੁਲਦਾ ਇਕ ਰਾਗ ਮਾਂਡ ਹੈ, ਜਿਸ ਨੂੰ ਗੁਜਰਾਤ ਅਤੇ ਭਾਰਤ ਦੇ ਬਾਕੀ ਪ੍ਰਾਂਤਾਂ ਵਿਚ ਲੋਕ ਗਾਉਂਦੇ ਹਨ। ਆਸਾ ਉਤਰਾਂਗ ਪ੍ਰਧਾਨ ਰਾਗ ਹੈ ਅਤੇ ਇਸ ਦਾ ਜੀਵਨ ਸੁਰ ਤਾਰ ਸਪਤਕ ਦਾ ਖੜਜ ਹੈ। ਇਸ ਵਿਚ

ਰਂ ਨ ਪ ਨ ਨ ਪ ਰ
"ਪਧਸਂਰਂ ਗਂਰਂਗਂ ਸਂ—ਧ, ਮ; ਪ, ਧ, ਸਂ" ਜਾਂ "ਰਮਪਧਸਂ ਧ, ਮ; ਪ, ਮਗਰਸ ਗਰਗ ਸ—" ਤਾਨ ਬਾਰ ਬਾਰ ਲਗਦੀ ਹੈ।

ਰਾਗ ਦੀ ਖੂਬਸੂਰਤੀ ਵਧਾਉਣ ਤੇ ਵਿਲੱਖਣਤਾ ਵਿਖਾਉਣ ਲਈ ਸਿਆਣੇ ਰਾਗੀ ਗੰਧਾਰ-

ਨ ਸਂ ਨ ਧ
ਨਿਖਾਦ ਕੋਮਲ ਤੇ ਮੱਧਮ ਤੀਵਰ ਭੀ ਲਗਾ ਲੈਂਦੇ ਹਨ। ਜਿਵੇਂ ਸਮਗਮਪਮਂਪ, ਧ, ਸਂ-। ਸਂਰਂਗਂ ਰਂ, ਸਂ ਨ,

ਨ ਰ
ਧਪ, ਧ, ਸਂ-। ਸਰਮਪਧ ਨੁਧਪਮ, ਗਰਗ ਸ-। ਇਤਿਆਦਿ। ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਆਸਾ ਦੀ ਵਾਰ ਦਾ ਆਰੰਭ ਆਸਾ ਰਾਗ ਤੋਂ ਹੀ ਹੁੰਦਾ ਹੈ ਅਤੇ ਸਮਾਪਤੀ ਸਮੇਂ "ਜੁਗ ਜੁਗ ਭਗਤਿ ਉਪਾਇਆ" ਛੱਕਾ-ਸਲੋਕ ਭੀ ਆਸਾ ਰਾਗ ਵਿਚ ਗਾਇਨ ਕੀਤਾ ਜਾਂਦਾ ਹੈ। ਇਹ ਬਹੁਤ ਸਰਲ ਤੇ ਭਗਤੀ ਰਸ ਰਾਗ ਹੈ।

## ਸੁਰ-ਵਿਸਥਾਰ (ਅਲਾਪ)

ਰ ਨ਼ ਨ਼ ਰ
੧. ਸ, ਰ—ਗਰਗ ਸ—ਸ, ਧ਼, ਪ਼, ਧ਼, ਸ—ਸਰ, ਸਗਰਗ ਸ—।

ਰ ਰ
੨. ਮ, ਗ ਰ, ਰਸਗਰਗ ਸ—ਸ, ਰ, ਮ, ਪ, ਧ, ਪਮ—ਪ, ਮਗਰ, ਰਸਗਰਗ ਸ।

ਰ ਨ ਨ ਪ ਨ
੩. ਸ, ਰਮਪਧ, ਪਮ—ਮਪਮਗਰ, ਰਸ ਗਥਗ ਸ—ਸ, ਰਮਪਧਨੁਧਪ, ਧ, ਸਂ—ਸਂ ਧ, ਮ; ਪ, ਧ,
ਨ ਪ ਰ
ਸਂ—ਸਂਰਂ; ਸਂ ਧ, ਮ—ਪ, ਮਗਰਸ ਗਰਗ ਸ।

ਨ ਨ ਨ ਪ ਰ
੪. ਸ, ਰਮਪਧ ਸਂ—ਸਂ ਧ, ਪ, ਧ ਸਂ—ਸਂ ਧ, ਮ; ਪਧਸਂ—ਸਂ ਧ, ਮ—ਪ, ਮਗਤਸ ਗਰਗ ਸ—
ਰਂ ਨ ਪ ਰ
ਸ, ਰ, ਮ, ਪ, ਧ, ਸਂ—ਸਂਰਂ, ਸਂ—ਗਂਰਂਗਂ ਸਂ—ਨਰਂਸਂਨਧਪਮ; ਪ ਧ ਸਂ—ਸਂ ਧ, ਮ—ਗਰਸ ਗਰਗ ਸ।

ਨ ਪ ਧ ਨ ਰਂ ਰਂ
੫. ਸ, ਰਮਪਧਸਂ—ਸਂ ਧ, ਮ; ਪ, ਧ, ਸਂ—ਸਂਰਂ, ਸਂਗਂਰਂਗਂ ਸਂ—ਪਧਸਂਰਂਗਂਰਂਗਂ ਸਂ—ਗਂ, ਰਂਸਂਰਂਸਂ—
ਰਂ ਨ ਪ ਨ ਸਂ ਨ ਧ ਨ ਨ ਪ
ਮਂ, ਗਂਰਂਰਂਸਂ ਗਂਰਂਗਂ ਸਂ—ਸਂ, ਧ, ਮ; ਪ, ਧ, ਸਂ—ਸਂਰਂਗਂ, ਰਂ, ਸਂ ਨ, ਧਪ, ਧ, ਸਂ—ਸਂ, ਧ, ਮ;
ਰ ਰਂ ਰ
ਪ, ਮਗਰਸ ਗਰਗ ਸ—ਰਮਪਧਸਂ—ਗਂਰਂਗਂ ਸਂ—ਪਧਸਂਨਧਪਮ—ਗਰ, ਰਸਗਰਗ ਸ।

## ਰਾਗ-ਆਸਾ ਤਾਲ-ਯੱਕਾ (ਇਕ ਤਾਲਾ) ਮਾਤ੍ਰੇ ੧੨

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕ ਮੁਸਕਿ ਝਕੋਲਿਆ ਸਭੁ ਜਨਮ ਧਨੁ ਧੰਨਾ ॥੧॥

(ਆਸਾ ਮ: ੪, ਪੰਨਾ ੪੪੮)

| ੪ | | × | | ੦ | | ੨ | | ੦ | | ੩ | |
|---|---|---|---|---|---|---|---|---|---|---|---|
| ਧ | ਧ | ਪ | ਧ | ਸਂ | ਨ | ਧ | ਪ | ਮ | ਗ | — | ਰ |
| ਹ | ਰ | ਅੰ | ऽ | ऽ | ऽ | ਮ੍ਰਿ | ਤ | ਭਿੰ | ऽ | ऽ | ਨੇ |
| ਮ | ਨ | ਰਾ | ऽ | ऽ | ਮ | ਕ | ਸ | ਵ | ऽ | ऽ | ਟੀ |
| | ऽ | ਗੁ | ਰ | ऽ | ऽ | ਮੁ | ਖ | ਰੰ | ऽ | ऽ | ਗ |
| ਜ | ਨ | ਨਾ | ऽ | ऽ | ऽ | ਨ | ਕ | ਮੁ | ਸ | ऽ | ਕ |
| ਸ | ਰ | ਗ | ਗ | ਮ | ਗ | ਰ | ਸ | — | — | — | — |
| ऽ | ऽ | ਲੋ | ਇ | ਣਾ | ऽ | ऽ | ऽ | ऽ | ऽ | ऽ | ऽ |
| ऽ | ऽ | ਲਾ | ਇ | ਆ | ऽ | ऽ | ऽ | ऽ | ऽ | ऽ | ऽ |
| ऽ | ਚ | ਲੂ | ਲਿ | ਆ | ऽ | ऽ | ऽ | ऽ | ऽ | ऽ | ऽ |
| ऽ | ਝ | ਕੋ | ਲਿ | ਆ | ऽ | ऽ | ऽ | ऽ | ऽ | ऽ | ऽ |
| | | | | | | | | | | | → |
| ਸ | ਸ | ਮ | ਮ | ਮ | ਮ | — | ਗ | ਮ | ਮ | ਪ | ਪ |
| ਮ | ਨ | ਪ੍ਰੇ | ਮ | ਰ | ਤੰ | ऽ | ਨਾ | ਰਾ | ਮ | ਰਾ | ਜੇ |
| ਕੰ | ऽ | ਚ | ਨ | ऽ | ਸੋ | ऽ | ऽ | ਵਿੰ | ऽ | ਨਾ | ऽ |
| ਮੇ | ਰਾ | ਮ | ਨ | ऽ | ਤ | ਨੋ | ऽ | ਭਿੰ | ऽ | ਨਾ | ऽ |

| | | | | | | | | | | | |
|---|---|---|---|---|---|---|---|---|---|---|---|
| ਸਂ | ਸਂ | ਨ | ਨ | ਨ | ਸਂ | ਸਂ | ਰਂ | ਸਂ | ਨ | ਸਂ | — |
| ਸ | ਭ | ਜ | ਨ | ਮ | ਧ | ਨ | ऽ | ਧਂ | ऽ | ਨਾ | ऽ |
| ← | | | | | | | | | | | |
| ਸਂ | ਸਂ | ਪ | ਧ | ਸਂ | ਨ | ਧ | ਪ | ਮ | ਮ | — | ਪਂ |
| ਜ | ਨ | ਠਾ | ऽ | ऽ | ऽ | ਨ | ਕ | ਮੁ | ਸ | ऽ | ਕ |
| — | ਧ | ਸਂ... | | | | | | | | | |
| ऽ̇ | ਝ | ਕੋਲਿਆ—ਇਥੇ ਸਮ ਤੇ ਮੁਕਾ ਕੇ ਅਗੋਂ ਸਲੋਕ ਲਾਓ । | | | | | | | | | |

ਸਂ————ਨ ਧ-ਧ ਧ———— ————ਪ ਮ-ਮ————

੧ ਓ ਸਤਿ ਨਾ ऽ ऽ ਮ, ਕਰਤਾ ਪੁਰਖੁ ਨਿਰਭਉ ਨਿਰਵੈ ऽ ऽ ਰ ਅਕਾਲ ਮੂਰਤਿ ਅਜੂਨੀ

————ਪ————ਮ———————— ਗਰ-

ਸੈਭੰ ਗੁਰਪ੍ਰਸਾਦਿ ॥ ਆਸਾ ਮ: ੧ ॥ ਵਾਰ ਸਲੋਕਾਂ ਨਾਲਿ, ਸਲੋਕ ਭੀ ਮਹਲੇ ਪਹਲੇ ਕੇ ਲਿਖੇ ऽ ऽ ऽ

ਰ————ਸਗਰਗਰਸ ਸ———— ਰਮਪਧਸਂ ਸਂ————

ਟੁੰਡੇ ਅਸਰਾਜੈ ਕੀ ਧੁਨੀ ऽ ऽ ऽ ऽ ऽ ऽ ॥ ਸਲੋਕ ਮ: ੧ * * * * ਬਲਿਹਾਰੀ ਗੁਰ ਆਪਣੇ ਦਿਉਹਾੜੀ

— ਸਂ ਨ ਧ ਪ ਧ ਪ- ਪ————ਮ———— ਮ————

ਸਦ ਵਾਰ ऽ ऽ ऽ ऽ ऽ ऽ ਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ ਮਹਲਾ ੨ ॥

ਪ—— ਧ ਸਂ———— ਰਂ————ਸਂ ਨ ਧ ਪ ਪ——

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ऽ ऽ ऽ ऽ ऽ ਗੁਰ ਬਿਨੁ

ਧ ਰਂ ਸਂ—— ਧਂ- ਨ———— ਸਂਨਧਪਧਨ- ਸਂ ਰਂ——

ਘੋਰ ਅੰਧਾਰ ॥ ਮ: ੧ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ऽ ऽ ऽ ऽ ऽ ऽ ਤ ॥ ਛੁਟੇ ਤਿਲ

———— ਗਂ———— ਰਂਸਂਰਂਸਂ ਸਂ——

ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ऽ ऽ ऽ ऽ । ਫਲੀਅਹਿ

ਨ ਪ

—— —— ਧ- ਮ- ਪ————ਮਗਨ੍ਹਸਰਸ ਸ-—

ਫੁਲੀਅਹਿ ਬਪੜੇ ऽ ऽ ऽ ऽ ਭੀ ਤਨ ਵਿਚ ਸੁਆ ऽ ऽ ऽ ऽ ऽ ॥ ੩ ॥ ਪਉੜੀ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ○ | | | | × | | | | ○ | | | | × | | | |
| ਗ | ਗ | ਰ | ਸ | ਰ | ਰ | ਸ | — | — | — | ਸ | — | ਧ਼ | — | ਧ | — |
| ਆ | ਪੀ | ਨੈ | ਆਪ | ਸਾ | ਜਿ | ਓ | ऽ | ऽ | ऽ | ਆ | ऽ | ਪੀ | ऽ | ਨੈ | ऽ |
| ਦੂ | ਧੀ | ਕੁਦ | ਰਤਿ | ਸਾ | ਜੀ | ਐ | ऽ | ऽ | ऽ | ਕ | ਰ | ਆ | ऽ | ਸ | ਣ |
| ਦਾ | ਤਾ | ਕਰ | ਤਾ | ਆ | ਪ | ਤੁੰ | ऽ | ऽ | ऽ | ਤੁ | ਸ | ਦੇ | ऽ | ਵਹਿ | ऽ |
| ਤੂ | ਜਾ | ਣੋਂ | ਈ | ਸ | ਭ | ਸੈ | ऽ | ऽ | ऽ | ਦੇ | ऽ | ਲੈ | ऽ | ਸਹਿ | ऽ |
| ਪ | — | — | — | ਪ | ਮ | — | — | ਗ | ਗ | ਰ | ਸ | ਰ | — | ਸ | — |
| ऽ | ऽ | ऽ | ऽ | ऽ | ऽ | ऽ | ऽ | ਰ | ਚਿ | ਓ | ऽ | ਨਾ | ऽ | ਉ | ऽ |
| ऽ | ऽ | ऽ | ऽ | ऽ | ऽ | ऽ | ऽ | ਡਿ | ऽ | ਠੋ | ऽ | ਚਾ | ऽ | ਉ | ऽ |
| ऽ | ऽ | ऽ | ऽ | ऽ | ऽ | ऽ | ऽ | ਕ | ਰਹਿ | ऽ | ਪ | ਸ਼ਾ | ऽ | ਉ | ऽ |
| ऽ | ऽ | ऽ | ऽ | ऽ | .ऽ | ऽ | ऽ | ਜਿੰ | ऽ | ਦ | ਕ | ਵਾ | ऽ | ਉ | ऽ |

ਨੋਟ—ਪਉੜੀ ਦੀ ਨੁਟੇਸ਼ਨ ਦੁਗੁਨ ਲਯ ਵਿਚ ਲਿਖੀ ਹੈ, ਤਾਂ ਜੋ ਸਮਝ ਵਿਚ ਛੇਤੀ ਆ ਜਾਵੇ ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸ | — | ਸ | ਸ | ਮ | — | ਮ | — | ਪ | ਮ | ਗ | ਰ | ਸ | — | — | — |
| ऽ | ऽ | ਕ | ਰ | ਆ | ऽ | ਸ | ऽ | ਣ | ऽ | ऽ | ऽ | ऽ | ऽ | ऽ | ऽ |
| ਸਂ | — | ਸਂ | ਨ | ਸਂ | ਰਂ | ਸਂ | ਨ | ਧ | — | ਰਂ | ਰਂ | ਸਂ | ਸਂ | ਸਂ | ਸਂ |
| ਡਿ | ऽ | ਠੋਂ | ऽ | ਚਾਂ | ऽ | ਉ | ऽ | ऽ | ऽ | ਸਿ | ਰੀ | ਵਾ | ਹਿ | ਗੁ | ਰੂ |
| ਸਂ | — | — | — | ਸਂ— | | | | | | | | | | | |
| ਜੀ | ऽ | ऽ | ऽ | ਵਾਹਿਗੁਰੂ—ਪਉੜੀ ॥ ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ | | | | | | | | | | | |

ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥ ੧ ॥
(ਆਸਾ ਵਾਰ ਮ: ੧, ਪੰਨਾ ੪੬੨)

## ਰਾਗ-ਆਸਾ, ਤਾਲ-ਕਹਿਰਵਾ, ਮਾਤ੍ਰੇ ੮

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥
ਜੀਵਨ ਮੁਕਤਿ ਸੋ ਆਖੀਅਹਿ ਮਰਿ ਜੀਵੈ ਮਰੀਆ ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗ ਦੁਤਰੁ ਤਰੀਆ ॥ ੨ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | × | | | | ੦ | | | | × | | | |
| — | — | ਮ | ਮ | ਪ | ਧ | ਪ | ਮ | ਗ | ਸ | ਰ | ਗ | ਸ | ਰ | ਰ | ਸ |
| * | * | ਹ | ਰ | ਪ੍ਰੇ | ऽ | ਮ | ਬਾ | ਣੀ | ऽ | ਮ | ਨ | ਮਾ | ਰਿ | ਆ | ऽ |
| ऽ | ऽ | ਜਿ | ਸ | ਲਾ | ऽ | ਗੀ | ऽ | ਪੀ | ऽ | ਰ | ਪਿ | ਰੰ | ਮ | ਕੀ | ऽ |
| ऽ | ऽ | ऽ | ऽ | ਜੀ | ऽ | ਵ | ਨ | ਮੁ | ਕ | ਤ | ਸੋ | ਆ | ਖੀ | ਐ | ऽ |
| — | — | ਸ | ਸ | ਰ | — | ਮ | — | ਪ | ਪ | ਧ | ਨ | ਪ | ਧ | ਪ | ਮ |
| ऽ | ऽ | ਅ | ਣੀ | ਆ | ऽ | ਲੇ | ऽ | ਅ | ਣੀਆ | ਰਾ | ਮ | ਰਾ | ऽ | ਜੇ | ऽ |
| ऽ | ऽ | ऽ | ऽ | ਸੋ | ऽ | ऽ | ऽ | ਜਾਂ | ऽ | ਣੈ | ऽ | ਜ | ਰੀ | ਆ | ऽ |
| ऽ | ऽ | ऽ | ऽ | ਮ | ऽ | ਰ | ऽ | ਜੀ | ऽ | ਵੈ | ऽ | ਮ | ਰੀ | ਆ | ऽ |
| — | — | ਪ | ਧ | ਸਂ | — | ਸਂ | ਸਂ | ਨ | ਪ | ਧ | ਨ | ਪ | ਧ | ਪ | ਮ |
| ऽ | ऽ | ਜ | ਨ | ਨਾ | ऽ | ਨ | ਕ | ਸ | ਤ | ਗੁ | ਰ | ਮੇ | ਲ | ਹ | ਰ |
| — | — | — | — | ਪ | ਧ | ਪ | ਮ | ਗ | ਸ | ਰ | ਗ | ਸ | ਰ | ਰ | ਸ |
| ऽ | ऽ | ऽ | ऽ | ਜ | ਗ | ऽ | ऽ | ਦੁ | ऽ | ਤ | ਰ | ਤ | ਰੀ | ਆ | ऽ |
| — | — | — | — | ਪ | ਧ | ਪ | ਮ | ਗ | ਸ | ਰ | ਗ | ਸ | ਰ | ਰ | ਸ |
| ऽ | ऽ | ऽ | ऽ | ਜ | ਗ | ऽ | ऽ | ਦੁ | ऽ | ਤ | ਰ | ਤ | ਰੀ | ਆ | ऽ |
| — | — | — | — | ਸਂ——— | | ਨ——————— | | | | | | ਸਂ———— | | | |
| ऽ | ऽ | ऽ | ऽ— | ਸਲੋਕ ਮ: ੧ ॥ ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ | | | | | | | | | | | |

ਨ ਪ
———ਧ- ਮ- ਮ   ਮ——————— ਰ ਮ ਪ ਧ-   ਧ————
ਆਕਾ ऽ ऽ  ऽ ऽ ਰ ॥ ਸਚੇ ਤੇਰੇ ਕਰਣੇ ਸਰਬ ਬੀਚਾ ऽ ऽ ऽ ऽ ਰ ॥ ਸਚਾ ਤੇਰਾ ਅਮਰੁ ਸਚਾ

— ਨ਼ ਧ ਪ-   ਪ———— ਧ ਪ ਮ-   ਮ————
ਦੀਬਾ ऽ ऽ ऽ ਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾ ऽ ऽ ऽ ਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਰ.

ਗ———— ਗ ਮ ਪ ਮ ਗ ਰ-   ਰ————ਸ ਗ ਰ ਗ ਸ-
ਸਚੇ ਤੁਧੁ ਆਖਹਿ ਲਖ ਕਰੋ ऽ ऽ ऽ ऽ ऽ ऽ ੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋ ऽ ऽ ऽ ऽ ऽ ਰਿ ॥
ਨ਼ ਨ਼ ਪ

ਮ———   ਪ———— ਧ-, ਸਂ- ਧ-, ਮ-
ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਸਾਹ ऽऽ ऽऽ ऽऽ ऽऽ ॥
ਰ਼

ਮ——— ਗ਼ਰ- ਰ਼———— ਸਗ ਰਗ ਸ- ਸ—   ਰਮਪਧਸਂ
ਨਾਨਕ ਸਚੁ ਧਿਆਇਨਿ ਸਚੁ ऽ ऽ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ऽऽ ऽऽ ऽऽ ॥ ਮ: ੧ ॥ * * * *

ਸਂ———— ਨ———— ਸਂ ਨ ਧ ਪ ਧ ਪ- ਪ—
ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆ ऽ ऽ ऽ ऽ ऽ ऽ ਉ ॥ ਵਡੀ
ਰਂ

———ਪ ਧ ਸਂ ਰਂ ਗਂ ਰਂ ਗਂ ਸਂ- ਸਂ———   ਰਂ———— ਸਂ ਨ ਧ ਪ-
ਵਡਿਆਈ ऽ ऽ ऽऽ ऽ ऽ ऽ ऽ ऽ ਜਾ ਨਿਹਚਲ ਥਾਉ ॥ ਵਡੀ ਵਡਿਆਈ ਜਾਣੈ ਆਲਾ ऽ ऽ ऽ ऽ ਉ ॥

ਪ———— ਧ ਰਂ ਸਂ   ਧ———— ਨ਼ਧਪ-   ਪ————
ਵਡੀ ਵਡਿਆਈ ਬੁਝੈ ਸਭ ਭਾਉ ॥ ਵਡੀ ਵਡਿਆਈ ਜਾ ਪੁਛਿ ਨ ਦਾ ऽ ऽ ऽ ਤਿ ॥ ਵਡੀ ਵਡਿਆਈ

———— ਧ ਪ ਮ-   ਮ———— ਪ ਮ ਗ ਰ-   ਰ————
ਜਾ ਆਪੇ ਆ ऽ ऽ ऽ ਪਿ ॥ ਨਾਨਕ ਕਾਰ ਨ ਕਥਨੀ ਜਾ ऽ ऽ ऽ ऽ ਇ ॥ ਕੀਤਾ ਕਰਣਾ ਸਰਬ
ਰ

— ਸ ਗ ਰ ਗ ਸ-   ਸ———   ਰ ਮ ਪ ਧ ਸਂ- ਸਂ————
ਰਜਾ ऽ ऽ ऽ ऽ ऽ ਇ ॥ ਮਹਲਾ ੨ ॥ * * * * * ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ
ਰਂ

——— ਰਂ———— ————— ਸਂ ਗਂ ਰਂ ਗਂ ਸਂ   ਗਂ————
ਵਾਸੁ ॥ ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾ ऽ ऽ ऽ ऽ ऽ ਸੁ ॥ ਇਕਨ੍ਹਾ ਭਾਣੈ ਕਢਿ
ਨ ਪ

————— ਰਂ ਸਂ ਰਂ ਸਂ   ਸਂ————ਧ- ਮ-   ਮ———
ਲਏ ਇਕਨ੍ਹਾ ਮਾਇਆ ਵਿਚਿ ਨਿਵਾ ऽ ऽ ऽ ऽ ਸੁ ॥ ਏਵ ਭਿ ਆਖਿ ਨ ਜਾਪਈ ऽ ऽ ऽ ऽ ऽ ਜਿ ਕਿਸੈ

———   ਪ———— ਮ ਗ ਰ- ਰ—   ਗਰ ਰ ਸ—   ਸ—
ਆਣੇ ਰਾਸਿ ॥ ਨਾਨਕ ਗੁਰਮੁਖਿ ਜਾਣੀਐ ऽ ऽ ऽ ऽ ऽ ਜਾਕਉ ਆਪਿ ਕਰੇ ਪਰਗਾਸ ॥ ੩ ॥ ਪਉੜੀ ॥

ਗਗ ਰ ਸ—
ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥

ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਾਲਿਆ ॥ ੨ ॥†

## ਰਾਗ–ਆਸਾ, ਤਾਲ–ਦਾਦਰਾ, ਮਾਤ੍ਰੇ ੬

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥
ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤ ਸੰਗਾ ॥ ੩ ॥

| × | | | ○ | | | × | | | ○ | | ਸਂ |
|---|---|---|---|---|---|---|---|---|---|---|---|
| | | | | | | | | | | | ਹਮ |
| ਸਂ | ਸਂ | ਸਂਨ | ਸਂਰਂ | ਸਂ | ਨ | ਧ | ਧ | ਨ | ਸਂ | — | ਸਂ |
| ਮੂ | ਰ | ਖS | ਮੁਗ | ਧ | S | ਸਰ | ਣਾ | ਗ | ਤੀ | S | ਮਿਲ |
| ਗੋ | ਵਿੰ | ਦS | ਰੰS | ਗਾ | S | ਰਾ | ਮ | ਰਾ | ਜੇ | S | S |
| ਗੁ | ਰ | ਪੂS | ਰੈS | S | S | ਹ | ਰਿ | ਪਾ | ਇਆ | S | S |
| ਹ | ਰਿ | SS | ਭਗ | ਤ | S | ਇ | ਕ | ਮੰ | ਗਾ | S | ਮੇਰਾ |
| ਰਂ | ਰਂ | ਰਂ | ਰਂ | ਰਂ | ਰਂ | ਰਂ | — | ਰਂਸਂ | ਸਂਰਂ | ਗੁਂ | ਰਂਸਂ |
| ਮਨ | ਤ | ਨ | ਸਬ | ਦ | ਵਿ | ਗਾ | S | ਸਿS | ਇਆ | S | SS |
| ਸਂ | ਸਂ | ਸਂਨ | ਸਂਰਂ | ਸਂ | ਨ | ਧ | ਧ | ਨ | ਸਂ | — | ਸਂ |
| ਜ | ਪ | SS | ਅS | ਤ | S | ਤ | ਰੰ | S | ਗਾ | S | ਮਿਲ |
| | | | ਨ | | | | | | | | |
| ਸ਼ਂ | ਸਂ | ਸਂ | ਧ | ਧ | ਪ | ਪ | ਧ | ਪ | ਮ | — | — |
| ਸੰ | ਤ | ਜ | ਨਾ | ਹ | ਰਿ | ਪਾ | S | ਇ | ਆ | S | S |
| ਗ | — | ਰ | ਸ | ਰ | ਗ | ਸ | ਰ | ਸ | ਸ | — | — |
| ਨਾ | S | S | ਨ | ਕ | S | ਸ | ਤ | ਸੰ | ਗਾ | S | S |

ਨ ਪ
ਸਂ——— ਨ——————— ਸਂ——————— ਸਂ- ਧ- ਮ—
ਸਲੋਕ ਮ: ੧ ॥ ਵਿਸਮਾਦੁ ਨਾਦ ਵਿਸਮਾਦੁ ਵੇਦੁ ॥ ਵਿਸਮਾਦੁ ਜੀਅ ਵਿਸਮਾਦੁ—ਭੇ S S S S S ਦ ॥
ਮ——————— ਰ ਮ ਪ ਧ- ਧ——————— ਨੁ ਧ ਪ— ਪ——
ਵਿਸਮਾਦੁ ਰੂਪ ਵਿਸਮਾਦੁ ਰੰ S S S S ਗ ॥ ਵਿਸਮਾਦੁ ਨਾਗੇ ਫਿਰਹਿ ਜੰ S S S ਤ ॥ ਵਿਸਮਾਦੁ
——————— ਧ ਪ ਮ ਮ——————— ਗ———————
ਪਉਣ ਵਿਸਮਾਦੁ ਪਾਣੀ S S S ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ
ਰ
— ਮ ਗ ਰ ਰ——————— ਸ ਗ ਰ ਗ ਸ- ਮ———————
ਖਾਣੀ S S S ॥ ਵਿਸਮਾਦੁ ਸਾਦਿ ਲਗਹਿ ਪਰਾਣੀ S S S S S S ॥ ਵਿਸਮਾਦੁ ਸੰਜੋਗੁ—ਵਿਸਮਾਦੁ

---

†ਦੂਜੀ, ਤੀਜੀ ਤੇ ਚੌਥੀ ਪਉੜੀ ਭੀ—"ਆਪੀਨੈ ਆਪ ਸਾਜੀਓ" ਵਾਲੀ ਧੁਨ ਤੇ ਹੀ ਗਾਓ !

ਨ ਨ ਪ

—— ਪ —————— ਧ- ਸੰ- ਧ- ਮ- ਮ-——————

ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋ S S S S S S S S ਗ ॥ ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ

ਪਮਗਰ ਰ—————— —————— ਗਰਸ- ਰਮਪਧਸੰ- ਸੰ——— ————

S S S S ॥ ਵਿਸਮਾਦੁ ਉਜੜ ਵਿਸਮਾਦੁ ਰਾਹ S S S S ॥ * * * * * * ਵਿਸਮਾਦੁ ਨੇੜੈ ਵਿਸਮਾਦੁ

ਰੰ

— ਨ—————— ਸੰਨਧਪ ਧਪ- ਪ—————— ਪਧਸੰਰੰਗੰਰੰਗੰ ਸੰ-

ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂ S S S S S S ਰ ॥ ਵੇਖਿ ਵਿਡਾਣ ਰਹਿਆ ਵਿਸਮਾ S S S S S ਦਿ ॥

ਰੰ—————— ਸੰ— ਨ—————— ——— ਸੰ—————— ਨਧ-

ਨਾਨਕ ਬੁਝਣ ਪੂਰੈ ਭਾਗ ॥ ਮ: ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾ S S ਰ ॥

ਧ—————————— ਧਪਮ ਮ——————

ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਅਕਾ S S ਰ ॥ ਕੁਦਰਤਿ ਵੇਦ ਪੁਰਾਨ ਕਤੇਬਾ ਕੁਦਰਤਿ

ਰ

————ਪਮਗਰ- ਰ—————————————ਸਗਰਗ ਸ-

ਸਰਬ ਬੀਚਾ S S S S ਰ ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆ S S S S S S ਰ ॥

ਰਮਪਧਸੰ- ਸੰ—————————————— ਰੰ————

* * * * * ਕੁਦਰਤਿ ਜਾਤਿ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥ ਕੁਦਰਤਿ ਨੇਕੀਆ ਕੁਦਰਤਿ

ਰੰ

—— ਸੰਗੰਰੰਗੰ ਸੰ- ਸੰ—————— ਗੰ——————

ਬਦੀਆ S S S S S S ਕੁਦਰਤਿ ਮਾਨੁ ਅਭਿਮਾਨੁ ॥ ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ

ਨ ਪ

ਰੰਸੰਰੰਪੰ- ਸੰ——————————ਧ- ਮ- ਮ—

ਖਾ S S S S ਕ ॥ ਸਭ ਤੇਰੀ ਕੁਦਰਤਿ ਤੂੰ ਕਾਦਿਰ ਕਰਤਾ ਪਾਕੀ ਨਾਈ ਪਾ S S S ਕ ॥ ਨਾਨਕ

——————ਗਰ ਗਗ ਰਰ ਸ-

ਹੁਕਮੈ ਅੰਦਰਿ ਵੇਖੈ S S ਵਰਤੈ ਤਾਕੋ ਤਾਕ ॥ ੨ ॥

ਸ- ਗ ਗ ਰ ਸ-

ਪਉੜੀ ॥ ਆਪਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥

ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥

ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥

ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ।

ਮਨਿ ਅੰਧੈ ਜਨਮੁ ਗਵਾਇਆ ॥ ੩ ॥

## ਰਾਗ-ਆਸਾ, ਤਾਲ-ਕਹਿਰਵਾ, ਮਾਤ੍ਰੇ ੮

ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮਰਾਜੇ

ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖ ਪਾਇਆ ॥

ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥

ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥ ੪ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | ○ | | | | × | | | | ○ | | | |
| — | ਸਂ | ਸਂ | ਸਂ | ਨ | ਨ | ਧ | ਪ | ਧ | ਨ | ਸਂ | — | — | — | ਧ | ਪ |
| * | ਦੀ | ਨ | ਦ | ਇਆ | ਲ | ਸੁ | ਣ | ਬੇ | ਨ | ਤੀ | ऽ | ऽ | ऽ | ਹ | ਰਿ |
| ਹਉ | ਮਾ | ਗਉ | ਸ | ਰ | ਣ | ਹ | ਰਿ | ਨਾ | ਮ | ਕੀ | ऽ | ऽ | ऽ | ऽ | ऽ |
| ऽ | ਭਗ | ਤ | ਵ | ਛ | ਲ | ਹ | ਰਿ | ਬਿਰ | ਦ | ਹੈ | ऽ | ऽ | ऽ | ऽ | ऽ |
| ऽ | ਜ | ਨ | ਨਾ | ਨ | ਕ | ਸ | ਰ | ਣਾ | ਗ | ਤੀ | ऽ | ऽ | ऽ | ऽ | ऽ |
| ਪ | ਧ | ਪ | ਮ | ਗ | — | ਰ | ਸ | ਰ | ਗ | ਰ | ਸ | ਸ | — | — | — |
| ਪ੍ਰ | ਭ | ਹ | ਰਿ | ਰਾ | ऽ | ਇਆ | ऽ | ਰਾ | ਮ | ਰਾ | ऽ | ਜੇ | ऽ | ऽ | ऽ |
| ਹ | ऽ | ਰ | ऽ | ਹ | ऽ | ਰ | ऽ | ਮੁ | ਖ | ਪਾ | ऽ | ਇਆ | ऽ | ऽ | ऽ |
| ਹ | ऽ | ਰ | ऽ | ਲਾ | ऽ | ਜ | ऽ | * | ਰ | ਖਾ | ऽ | ਇਆ | ऽ | ऽ | ऽ |
| ਹ | ऽ | ਰ | ऽ | ਨਾ | ऽ | ਮ | ऽ | * | ਤ | ਰਾ | ऽ | ਇਆ | ऽ | ऽ | ऽ |

ਨ ਪ
ਸਂ——— ਨ——————— ਸਂ———————ਧ- ਮ- ਮ
ਸਲੋਕ ਮ: ੧ ॥ ਭੈ ਵਿਚਿ ਪਵਣੁ ਵਹੈ ਸਦ ਵਾਉ ॥ ਭੈ ਵਿਚਿ ਚਲਹਿ ਲਖ ਦਰੀਆ ऽ ऽ ऽ ਉ ॥ ਭੈ

————————ਰਮਪਧ- ਧ———————ਨੁਧਪ- ਪ————
ਵਿਚਿ ਅਗਨਿ ਕਢੈ ਵੇਗਾ ऽ ऽ ऽ ऽ ਰ ॥ ਭੈ ਵਿਚਿ ਧਰਤੀ ਦਬੀ ਭਾ ऽ ऽ ऽ ਰ ॥ ਭੈ ਵਿਚਿ ਇੰਦੁ ਫਿਰੈ

ਨ ਨ ਪ
———ਧ- ਸਂ- ਧ- ਮ- ਮ———————— ਗ——————ਰ—
ਸਿਰ ਭਾ ऽऽ ऽऽ ऽऽ ऽਰ ॥ ਭੈ ਵਿਚਿ ਰਾਜਾ ਧਰਮ ਦੁਆਰ ॥ ਭੈ ਵਿਚਿ ਸੂਰਜੁ ਭੈ ਵਿਚਿ ਚੰ ऽ ਦੁ ॥

ਰ
ਰ——————— ਸਗਰਗ ਸ- ਮ———————ਪ————
ਕੋਹ ਕਰੋੜੀ ਚਲਤ ਨ ਅੰ ऽ ऽ ऽ ऽ ऽ ऽ ਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ

ਨ
———ਧ- ਸਂ- ਰਂ——— ————————ਸਂਨਧਪ- ਪ——————ਧਰਂ ਸਂ
ਆਕਾ ऽ ऽ ऽ ਸ ॥ ਭੈ ਵਿਚਿ ਜੋਧ ਮਹਾਬਲ ਸੂ ऽ ऽ ऽ ऽ ਰ ॥ ਭੈ ਵਿਚਿ ਆਵਹਿ ਜਾਵਹਿ ਪੂਰਿ ॥

ਨ ਪ ਰ
ਸਂ———————ਧ- ਮ- ਮ———ਗਰ————ਸਗਰਗ ਸ-
ਸਗਲਿਆਂ ਭਉ ਲਿਖਿਆ ਸਿਰਿ ਲੇ ऽ ऽ ऽਖ ॥ ਨਾਨਕ ਨਿਰਭਉ ऽऽ ਨਿਰੰਕਾਰੁ ਸਚੁ ਏ ऽ ऽ ऽ ऽ ऽਕ ॥

ਸ———ਰਮਪਧਸਂ- ਸਂ——————————————ਨ————
ਮ: ੧ ॥ ***** ਨਾਨਕ ਨਿਰਭਉ ਨਿਰੰਕਾਰ ਹੋਰਿ ਕੇਤੇ ਰਾਮ ਰਵਾਲ ॥ ਕੇਤੀਆ ਕੰਨੁ ਕਹਾਣੀਆ

ਰਂ
————————ਨਸਂਰਂਸਂਨਧਪ- ਪ——————ਪਧਸਂਰਂਗਂਰਂਗਂ ਸਂ- ਸਂ————
ਕੇਤੇ ਬੇਦ ਬੀਚਾ ऽ ऽ ऽ ऽ ऽ ऽ ऽ ऽ ਰ ॥ ਕੇਤੇ ਨਚਹਿ ਮੰਗਤੇ ऽऽऽऽऽऽऽऽऽ ਗਿੜ ਮੁੜੁ ਪੂਰਹਿ ਤਾ

ਨਧ- ਧ———————ਪਮ ਮ——————— ਪ——————ਮਗਰ-
ऽ ऽ ਲ ॥ ਬਾਜਾਰੀ ਬਾਜਾਰ ਮਹਿ ऽ ऽ ਆਇ ਕਢਹਿ ਬਾਜਾਰ ॥ ਗਾਵਹਿ ਰਾਜੇ ਰਾਣੀਆ ऽ ऽ ऽ ऽ

ਰ
ਰ——————ਸਗਰਗ ਸ- ਰਮਪਧਸਂ- ਸਂ———————
ਬੋਲਹਿ ਆਲ ਪਤਾ ऽऽऽऽ ऽ ਲ ॥ ****** ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰੁ ॥

ਰੰ
ਰੰ———————————ਸੰਗੰਰੰਗੰ ਸੰ- ਸੰ————— ਗੰ—————————
ਜਿਤੁ ਤਨਿ ਪਾਈਅਹਿ ਨਾਨਕਾ ऽऽऽऽ ऽऽ ਸੇ ਤਨ ਹੋਵਹਿ ਛਾਰ ॥ ਗਿਆਨੁ ਨ ਗਲੀਈ ਢੂਢੀਐ

ਨ ਪ
ਰੰਸੰਰੰਸੰ- ਸੰ—————ਧ- ਮ- ਮ—————— ---ਗਰ- ਰ- ਗ ਗ ਰ ਰ
ऽऽऽऽऽ ਕਥਨਾ ਕਰੜਾ ਸਾਰ ऽऽ ऽਰ ॥ ਕਰਮਿ ਮਿਲੈ ਤਾ ਪਾਈਐ ऽऽऽ ਹੋਰ ਹਿਕਮਤਿ ਹੁਕਮੁ ਖੁ

ਸ-
ਆਰ ॥ ੨ ॥

ਸ- ਗ ਗ ਰ ਸ
ਪਉੜੀ ॥ ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚੁ ਬੁਝਾਇਆ ॥ ੪ ॥

(ਆਸਾ-ਰਾਗ ਸਮਾਪਤ)

# ਰਾਗ-ਭੈਰਉ

ਵਾਦੀ—ਧੁ | ਠਾਠ—ਭੈਰਉ | ਸਮਾਂ—ਸਵੇਰ (ਅੰਮ੍ਰਿਤ ਵੇਲਾ)
ਸੰਵਾਦੀ—ਰੁ | ਜਾਤਿ—ਸੰਪੂਰਣ | ਵਿਸ਼ੇਸ਼—ਰਿਖਭ, ਧੈਵਤ ਸੁਰ ਕੋਮਲ ।

ਮ ਨ
ਆਰੋਹ—ਸ, ਗ, ਮ ਪ, ਧੁ, ਨ ਸਂ ।

ਨ
ਅਵਰੋਹ—ਸਂ ਨ ਧੁ, ਧੁ, ਪ, ਮਗ, ਰੁ ਸ ।

ਮ ਨ ਨ ਗ
ਪਕੜ···ਸ, ਗ ਮ ਪ ਧੁ, ਧੁ, ਪ, ਮਗਰੁ, ਰੁ, ਸ— ।

ਭੈਰਉ ਪ੍ਰਾਚੀਨ ਛੇ ਰਾਗਾਂ ਵਿਚੋਂ ਇਕ ਪਰਮੁਖ ਰਾਗ ਹੈ । ਪਰ ਸਮੇਂ ਦੇ ਪਰਿਵਰਤਨ ਨਾਲ ਰਾਗਾਂ ਦੇ ਰੂਪ ਬਹੁਤ ਬਦਲ ਗਏ ਹਨ । ਸ਼ੰਗੀਤ ਸ਼ਾਸਤ੍ਰਾਂ ਨੂੰ ਪੜ੍ਹਨ ਤੋਂ ਪਤਾ ਲਗਦਾ•ਹੈ ਕਿ ਰਾਗ ਭੈਰਉ ਤਿਹਰਵੀਂ ਸਦੀ ਵਿਚ 'ਸੰਗੀਤ ਰਤਨਾਕਰ' ਅਨੁਸਾਰ ਰੇ, ਪਾ, ਵਰਜਿਤ ਓਡਵ ਜਾਤਿ ਦਾ ਰਾਗ ਸੀ ਅਤੇ ਇਸ ਦੇ ਗਾ, ਧਾ, ਨੀ, ਕੋਮਲ ਸਨ । ਭਾਵ—ਇਸ ਸਮੇਂ ਦਾ ਰਾਗ 'ਮਾਲਕੌਂਸ' ਫਿਰ ਇਸ ਦੇ ਗਾ, ਨੀ, ਸੁਰ ਤੀਵਰ ਹੋ ਗਏ । ਸਤਾਰ੍ਹਵੀਂ ਸਦੀ ਤਕ 'ਪਾਰਿਜਾਤ ਸੰਗੀਤ' ਅਨੁਸਾਰ ਇਸ ਵਿਚ ਕੋਮਲ ਰਿਖਭ ਲਗਣ ਨਾਲ ਜਾਤਿ ਖਾਡਵ ਹੋ ਗਈ ਅਤੇ ਅਜ-ਕਲ ਇਹ ਸੰਪੂਰਨ ਜਾਤਿ ਦਾ ਰਾਗ ਹੈ । ਇੰਜ ਰਾਗਾਂ ਵਿਚ ਭੀ ਅਦਲ-ਬਦਲ ਹੁੰਦੀ ਰਹੀ ਹੈ ।

ਭੈਰਉ ਰਾਗ ਦਾ ਵਾਦੀ ਸੁਰ ਧੈਵਤ ਤੇ ਸੰਵਾਦੀ ਰਿਖਭ ਹੈ । ਅਸਲ ਵਿਚ ਭੈਰਉ ਦਾ ਰੂਪ ਧਾ, ਤੇ ਰੇ, ਸੁਰ ਤੇ ਨਿਰਭਰ ਹੈ । ਇਨ੍ਹਾਂ ਦੋਹਾਂ ਸੁਰਾਂ ਨੂੰ ਖਾਸ ਢੰਗ ਨਾਲ ਹਿਲਾਉਣਾ ਹੁੰਦਾ ਹੈ, ਜਿਸ ਨੂੰ

ਨ ਨ ਗ
ਅੰਦੋਲਨ ਕਹਿੰਦੇ ਹਨ । ਜਿਵੇਂ ਮਪ, ਧੁ, ਧੁ, ਪ ਮਗਰੁ, ਰੁ, ਸ–, ਇਨ੍ਹਾਂ ਸੁਰਾਂ ਦੇ ਠੀਕ ਲਗਾਉਣ ਨਾਲ ਭੈਰਉ ਦੀ ਝਲਕ ਦਿਖਾਈ ਦੇਣ ਲਗਦੀ ਹੈ । ਆਰੋਹ ਵਿਚ ਰਿਖਭ ਤੇ ਅਵਰੋਹ ਵਿਚ ਨਿਖਾਦ ਸੁਰ ਘੱਟ

ਮ ਨ ਨ ਗ ਨ ਨ ‾ਗ
ਲਾਈਦੇ ਹਨ । ਇਸ ਵਿਚ "ਸ, ਗਮਪ ਧੁ ਧੁ; ਪ ਮਗਰੁ ਰੁ ਸ, ਜਾਂ ਮਪ ਧੁ ਧੁ ਪ, ਮਪਗਮਰੁ-ਰੁ. ਸ" ਤਾਨ ਬਾਰ ਬਾਰ ਲਗਦੀ ਹੈ । ਇਸ ਨੂੰ ਸੰਧੀ ਪ੍ਰਕਾਸ਼ ਰਾਗ ਆਖਦੇ ਹਨ । ਸੰਧੀ ਪ੍ਰਕਾਸ਼ ਰਾਗ ਉਹ ਹਨ ਜੋ ਸਵੇਰੇ ਸੂਰਜ ਉਦਯ ਹੋਣ ਸਮੇਂ ਜਾਂ ਸ਼ਾਮ ਨੂੰ ਸੂਰਜ ਅਸਤ ਹੋਣ ਵੇਲੇ ਗਾਏ ਜਾਂਦੇ ਹਨ ।

ਇਹ ਬਹੁਤ ਗੰਭੀਰ ਤੇ ਭਗਤਿ ਰਸ ਰਾਗ ਹੈ । ਬਿਲੰਬਿਤ ਲਯ ਵਿਚ ਮੰਦ੍ਰ ਤੇ ਮੱਧ ਸਪਤਕ ਵਿਚ ਇਸ ਦਾ ਅਲਾਪ ਕਰਨ ਨਾਲ ਮਨ ਇਕਾਗਰ ਹੁੰਦਾ ਹੈ । ਭਾਵੇਂ ਇਹ ਉਤ੍ਰਾਂਗ ਪ੍ਰਧਾਨ ਰਾਗ ਹੈ ਤਾਂ ਵੀ ਇਸ ਨੂੰ ਤਿੰਨੇ ਸਪਤਕਾਂ ਵਿਚ ਗਾਉਂਦੇ ਹਨ ।

## ਸੁਰ-ਵਿਸਥਾਰ (ਅਲਾਪ)

ਨ̣ ਗ ਗ ਨ̣ ਨ̣ ਗ
੧. ਸ—ਧ̱̣—ਨ̣ਸ, ਰ̱, ਰ̱, ਸ—ਨ̣ਸ ਧ̱̣—ਧ̱̣, ਨ̣ਸ—ਗਮਰ̱, ਰ̱, ਸ— ।

ਨ̣ ਨ̣ ਨ̣ ਗ ਮ ਗ ਨ̣ ਨ̣
੨. ਸ—ਧ̱̣—ਪ̣, ਮ̣ਪ̣ ਧ̱̣ ਧ̱̣, ਸ—ਸੰਰ̱, ਰ̱—ਸ, ਗਮਪਮਗਰ̱—ਰ̱, ਸ—ਸ, ਧ̱̣—ਧ̱̣—ਰ̱, ਸ—

ਗ
ਗਮਪਗਮਰ̱ ਰ̱—ਸ— ।

ਨ̣ ਨ̣ ਨ̣ ਗ ਨ̣ ਨ̣ ਨ̣
੩. ਸ—ਧ̱̣—ਪ̣, ਮ̣ਪ̣ ਧ̱̣—ਧ̱̣—ਨ̣ਸ—ਗਮਰ̱, ਰ̱ ਸ ਧ̱̣—ਸ—ਨ̣ਸ ਧ̱̣—ਪ̣—ਮ̣ਪ̣ ਧ̱̣ ਨ̣ਸ—

ਗ ਗ ਗ ਮ ਨ ਨ ਗ ਨ̣ ਨ̣ ਨ̣ ਗ
ਰ̱—ਰ̱—ਗਮਰ̱ ਗਮਪਮਗਰ̱—ਰ̱ਸ—ਸ, ਗਮਪ ਧ̱ ਧ̱ ਪਮਗਰ̱—ਰ̱—ਸ ਧ̱̣ ਧ̱̣—ਸਰ̱—ਰ̱—

ਸ— ।

ਮ ਨ ਨ ਪ ਨ ਗ ਮ ਨ ਨ
੪. ਸ—ਗਮਪ ਧ̱ ਧ̱ ਪ, ਗਮਪਗਮ ਧ̱—ਪ,, ਮਗਰ̱ ਗਮਰ̱ ਰ̱—ਸ—ਗਮਪ ਧ̱—ਧ̱—ਪ, ਮਪਗਮ

ਨ ਨ ਗ ਨ̣ ਨ̣ ਨ ਨ
ਧ̱, ਪ, ਮਪ ਧ̱—ਮ; ਪਗਮਰ̱, ਗਮਰ̱ ਰ̱ਸ—ਧ̱̣—ਧ̱̣—ਨ̣ਸ—ਮਪ ਧ̱—ਨਸੰ—ਨਸੰਰ̱ੰਸੰ ਧ̱—

ਨ ਗ ਨ ਨ ਨ
ਪ, ਧ̱ਮਪਗਮ ਧ̱—ਪ, ਮਗਰ̱—ਰ̱ਮ—ਸ ਧ̱—ਧ̱—ਪ, ਨਸੰ ਧ̱—ਪ, ਮਪ ਧ̱—ਨਸੰ—ਨਸੰਰ̱ੰਸੰ

ਨ ਗ
ਧ̱ ਪਮਗਰ̱ ਰ̱—ਸ— ।

ਨ ਨ ਨ ਨ ਨ ਸ਼ੰ ਗੰ ਨ
੫. ਮਪ ਧ̱ ਧ̱ ਨਸੰ—ਰ̱ੰਸੰ—ਧ̱—ਧ̱ਸੰ—ਨਸੰਰ̱ੰਸੰ ਧ̱—ਰ̱ੰ—ਸੰ—ਗੰਮੰ ਰ̱ੰ—ਰ̱ੰ—ਸੰ—ਧ̱—ਪ,

ਪ ਨ ਗੰ ਨ ਨ ਨ ਨ ਨ
ਗਮ ਧ̱—ਨ̣ਸੰਰ̱ੰ—ਰ̱ੰ—ਸੰ ਧ̱—ਪਮਗਰ̱ ਰ̱ੰ—ਸੰ ਧ̱ ਧ̱ ਨਸੰ—ਰ̱ੰਸੰ ਧ̱—ਪ, ਮਪ ਧ̱—ਸੰ—

ਗੰ ਗੰ ਗੰ ਨ ਨ ਗ ਮ ਨ
ਰ̱ੰ—ਰ̱ੰ—ਸੰ—ਗੰਮੰਗੰਰ̱ੰ—ਰ̱ੰਸੰ ਧ̱—ਪ, ਮਪਗਮ ਧ̱—ਪ ਮਗਰ̱—ਰ̱—ਸ—ਗਮਪ ਗਮ ਧ̱

ਨ ਗੰ ਨ ਨ ਪ ਗ
ਸੰ—ਧ̱—ਰ̱ੰ—ਰ̱ੰ—ਸੰ—ਨਸੰਰ̱ੰ ਧ̱ ਧ̱ ਪ, ਗਮਪਗਮ ਰ̱—ਰ̱—ਸ— ।

## ਰਾਗ–ਭੈਰਉ, ਤਾਲ–ਧੱਕਾ

ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮਰਾਜੇ ॥
ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥
ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥ ੧ ॥

(ਆਸਾ ਮ: ੪, ਪੰਨਾ ੪੪੯)

| × | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| ਨ | | | | | | | | | | | |
| ਧੁ | — | ਧੁ | ਪ | — | ਮ | ਗ | — | — | ਮ | — | ਗ |
| ਗੁ | ऽ | ਰ | ਮੁ | ऽ | ਖਿ | ਢੂੰ | ऽ | ऽ | ਢ | ऽ | ਢੂ |
| ਕੰ | ऽ | ऽ | ਚ | ऽ | ਨ | ਕਾ | ऽ | ऽ | ਇਆ | ऽ | ऽ |
| ਹ | ऽ | ਰਿ | ਹ | ऽ | ਰਿ | ਹੀ | ऽ | ऽ | ਰਾ | ऽ | ऽ |
| ਭਾ | ऽ | ऽ | ਗ | ऽ | ਵ | ਡੇ | ऽ | ऽ | ਹ | ऽ | ਰਿ |
| ਰੁ | — | ਰੁ | ਸ | — | ਰੁ | ਸ | — | — | — | ਸ | ਸ |
| ਢੇ | ऽ | ਦਿ | ਆ | ऽ | ऽ | ऽ | ऽ | ऽ | ऽ | ਹ | ਰ |
| ਕੋ | ऽ | ਟ | ਗ | ੜ | ऽ | ऽ | ऽ | ऽ | ऽ | ਵਿ | ਚ |
| ਰ | ਤ | ਨੁ | ਹੈ | ऽ | ऽ | ऽ | ऽ | ऽ | ऽ | ਮੇ | ਰਾ |
| ਪਾ | ऽ | ਇ | ਆ | ऽ | ऽ | ऽ | ऽ | ऽ | ऽ | ਨਾ | ऽ — |
| ਮ | ਮ | ਮ | ਮ | — | ਗ | ਮ | ਮ | ਪ | ਪ | ਗ | ਮ |
| ਸ | ਜ | ਣ | ਲ | ऽ | ਧਾ | ਰਾ | ਮ | ਰਾ | ਜੇ | ऽ | ऽ |
| ਹ | ऽ | ਰਿ | ਹ | ऽ | ਰਿ | ਸਿ | ऽ | ਧਾ | ऽ | ऽ | ऽ |
| ਮ | ऽ | ਨ | ਤ | ऽ | ਨ | ਵਿ | ऽ | ਧਾ | ऽ | ਧੁ | ਰ |
| ਸੰਨ | ਨ | — | ਸੰ | — | ਰੁੰ | ਸੰ | ਨ | ਸੰ | — | ਸੰ | ਸੰ |
| ਨऽ | ਕ | ऽ | ਰ | ऽ | ਸ | ਗੁ | ऽ | ਧਾ | ऽ | ਧੁ | ਰ |
| ਪ | ਧੁ | ਸੰ | ਨ | ਧੁ | ਪ | ਮ | — | — | ਪ | — | ਧੁ |
| ਭਾ | ऽ | ऽ | ऽ | ਗ | ਵ | ਡੇ | ऽ | ऽ | ਹ | ऽ | ਰ |

ਸੰ—— ਸੰ——————ਨ——————————ਸੰ——————— ਰੁੰ——————
ਪਾਇਆ—ਸਲੋਕ ਮ: ੧ ॥ ਘੜੀਆ ਸਭੇ ਗੋਪੀਆ ਪਹਰ ਕੰਨੁ ਗੋਪਾਲੁ ॥ ਗਹਣੇ ਪਉਣੁ ਪਾਣੀ

ਨ
———ਸੰ——————ਨਸੰਰੁੰਸੰ ਧੁ- ਧੁ——————————ਪ——————
ਬੈਸੰਤਰੁ ਚੰਦੁ ਸੂਰਜੁ ਆਵਤਾ ऽ ऽ ऽ ऽ ऽ ਰ ॥ ਸਗਲੀ ਧਰਤੀ ਮਾਲ ਧਨੁ ਵਰਤਣਿ ਸਰਬ ਜੰਜਾਲੁ ॥

ਨ ਗ
ਮ——————————ਮਪ ਧੁ- ਪਮ ਰੁ-ਰੁ ——————ਸ ਸ- ਮ——————
ਨਾਨਕ ਮੁਸੈ ਗਿਆਨ ਵਿਹੂਣੀ ऽऽ ऽऽ ऽऽ ऽ ਖਾਇ ਗਇਆ ਜਮਕਾਲੁ ॥ ਮ: ੧ ॥ ਵਾਇਨਿ ਚੇਲੇ ਨਚਨਿ

ਨ
— ਪ——————————ਮਪ ਧੁ- ਧੁ——————————— ਨ————
ਗੁਰ ॥ ਪੈਰਿ ਹਲਾਇਨਿ ਫੇਰਨਿ ਸਿਰ ऽऽ ऽऽ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ

ਨ ਪ ਨ                                                                                                ਨ
——ਸਂ ਧੁ– ਮ– ਧੁ– ਸਂ–    ਰੁ——————— ———    ਸਂ———————————ਧੁ–
ਘਰਿ ਜਾ ऽऽ ऽऽ ऽऽ ऽਇ ॥ ਰੋਟੀਆ ਕਾਰਣਿ ਪੂਰਹਿ ਤਾਲ ॥ ਆਪ ਪਛਾੜਹਿ ਧਰਤੀ ਨਾ ऽऽ ਲ ॥

ਨ ਗ
ਪ————————————ਮਪ ਧੁ– ਪਮ ਰੁ–    ਰੁ————————ਸ–    ਸ——
ਗਾਵਨਿ ਗੋਪੀਆ ਗਾਵਨਿ ਕਾ ऽऽ ऽऽ ऽऽ ऽ ਨ੍ਹ ॥ ਗਾਵਨਿ ਸੀਤਾ ਰਾਜੇ ਰਾ ऽ ਮ ॥ ਨਿਰਭਉ

ਨ਼
———————ਧੁ਼–   ਨ਼—— ———————ਸ–   ਰੁ—— ———————————ਸ
ਨਿਰੰਕਾਰ ਸਚੁ ਨਾ ऽऽ ਮ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ

—————   ਗ——————————   ਮ————————   ਪ———
ਰੈਣਿ ਜਿਨ੍ਹਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲੰਘਾਏ ਪਾਰਿ ॥ ਕੋਲੂ ਚਰਖਾ

ਨ ਨ
————ਮਪ ਧੁ– ਸਂ–   ਸਂ———————   ਰੁ———————   ਸਂ––
ਚਕੀ ਚਕੁ ऽऽ ऽऽ ऽऽ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ

ਨ ਪ ਨ ਨ
——————————ਧੁ– ਮ––ਧੁ– ਸਂ–   ਗਂ———————ਰੁਂ–   ਰੁਂ—————
ਭਉਦੀਆ ਲੈਨਿ ਨ ਸਾਹ ऽऽ ऽऽ ऽऽ ऽ ॥ ਸੂਐ ਚਾੜਿ ਭਵਾਈਅਹਿ ਜੰ ऽ ਤ ॥ ਨਾਨਕ ਭਉਦਿਆ

————   ਸਂ———————   ਨ——————————   ਸਂ————
ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ

ਨ                                        ਗ
—————ਧੁ—   ਪ——————————   ਮ———————ਰੁ–   ਰੁ——
ਚਲਹਿ ਸੇ ਰੋ ऽऽ ਇ ॥ ਉਡਿ ਨ ਜਾਹੀ ਸਿਧ ਨ ਹੋਇ ॥ ਨਚਣੁ ਕੁਦਣੁ ਮਨ ਕਾ ਚਾ ऽ ਉ ॥ ਨਾਨਕ

—————ਸ—————   ਸ––
ਜਿਨ੍ ਮਨਿ ਭਉ ਤਿਨ੍ਹਾ ਮਨਿ ਭਾਉ ॥ ੨ ॥ ਪਉੜੀ ॥———

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ○ | | | | × | | | | ○ | | | | × | | | |
| ਗ | ਗ | ਰੁ | ਸ | ਰੁ | ਰੁ | ਸ | — | ਨ਼ | — | ਸ | ਸ | ਪ | ਪ | ਪ | — |
| ਨਉ | ਤੇ | ਰਾ | ਨਿਰੰ | ਕਾ | ਰ | ਹੈ | ऽ | ऽ | ऽ | ਨਾ | ਇ | ਲ | ਇ | ਐ | ऽ |
| ਜੀ | ਉ | ਪਿੰਡ | ਸਭ | ਤਿ | ਸ | ਦਾ | ऽ | ऽ | ऽ | ਦੇ | ऽ | ਖਾ | ऽ | ਜੈ | ऽ |
| ਲੋ | ੜਹਿ | ਚੰ | ਗਾ | ਆ | ਪ | ਣਾ | ऽ | ऽ | ऽ | ਕ | ਰ | ਪੁੰ | ऽ | ਨਹੁ | ऽ |
| ਜੋ | ਜਰ | ਵਾ | ਣਾ | ਪਰ | ਹ | ਰੈ | ऽ | ऽ | ऽ | ਜ | ਰ | ਵੇ | ऽ | ਸ | ऽ |
| ਧੁ | ਪ | ਮ | ਗ | ਮ | — | — | — | ਗ | ਗ | ਰੁ | ਸ | ਰੁ | ਰੁ | ਸ | — |
| ऽ | ऽ | ऽ | ऽ | ऽ | ऽ | ऽ | ऽ | ਨ | ਰ | ਕ | ਨ | ਜਾ | ਈ | ਐ | ऽ |
| ऽ | ऽ | ऽ | ऽ | ऽ | ऽ | ऽ | ऽ | ਆ | ऽ | ਖ | ਗ | ਵਾ | ਈ | ਐ | ਜੇ |
| ऽ | ऽ | ऽ | ऽ | ऽ | ऽ | ऽ | ऽ | ਨੀ | ऽ | ਚ | ਸ | ਦਾ | ਈ | ਐ | ऽ |
| ऽ | ऽ | ऽ | ऽ | ऽ | ऽ | ऽ | ऽ | ਕ | ਰੇ | ऽ | ਦੀ | ਆ | ਈ | ਐ | ऽ |
| — | — | ਮ | — | ਪ | ਧੁ | ਨ | ਨ | ਸਂ | — | — | — | ਨ | — | ਸਂ | ਨ |
| ऽ | ऽ | ਕੋ | ऽ | ਰ | ਹੈ | ऽ | ਨ | ਵਾ | ऽ | ऽ | ऽ | ऽ | ऽ | ऽ | ऽ |

ਧੁ ਧੁ ਪ — | ਮ ਮ ਗ — | ਰੁ — ਪ ਪ | ਮ ਗ ਰੁ ਰੁ
ਭ ਰੀ ਐ ऽ | ਪਾ ਈ ਐ ऽ | ऽ ऽ ਸਿ ਰੀ | ਵਾ ਹਿ ਗੁ ਰੂ

ਸ — — — ਸ—
ਜੀ. ऽ ऽ ऽ ਵਾਹਿਗੁਰੂ

ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥
ਜੀਉ ਪਿੰਡੁ ਸਭੁ ਤਿਸਦਾ ਦੇ ਖਾਜੈ ਆਖਿ ਗਵਾਈਐ ॥
ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥
ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥
ਕੋ ਰਹੈ ਨ ਭਰੀਐ ਪਾਈਐ ॥ ੫ ॥

## ਰਾਗ-ਭੈਰਵੀ, ਤਾਲ-ਦਾਦਰਾ

ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮਰਾਜੇ ॥
ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥
ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥ ੨ ॥

| × | | | ○ | | | × | | | ○ | | |
|---|---|---|---|---|---|---|---|---|---|---|---|
| ਸ<br>ਪੰ<br>ਹਰਿ<br>ਨਾ | ਸ<br>ਥ<br>ਹ<br>ਨ | ਰੁ<br>ਦ<br>ਰਿ<br>ਕ | ਸਨ਼<br>ਸਾऽ<br>ਨਾऽ<br>ਸਤਿ | ਸ<br>ਵਾ<br>ਮ<br>ਗੁ | —<br>ऽ<br>ਚੇ<br>ਰ | ਮ<br>ਨਿ<br>ਤਾ<br>ਮੇ | ਮ<br>ਤ<br>ऽ<br>ऽ | ਪ<br>ਖ<br>ਇ<br>ਲ | ਨੁ<br>ਧੁ<br>ੜੀ<br>ਗੁ<br>ਹ | ਧੁ<br>ਮੁੰ<br>ਰ<br>ਰੈ | ਧੁ<br>ਧ<br>ऽ<br>ऽ |
| ਪ<br>ਜੋ<br>ਹ<br>ਹ | ਧੁ<br>ਬ<br>ਰਿ<br>ਰਿ | ਪ<br>ਨ<br>ऽ<br>ऽ | ਮਗ<br>ਬਾ<br>ਮਾऽ<br>ਮਿਲਿ | ਮ<br>ਲੀ<br>ਰ<br>ਆ | ਪ<br>ऽ<br>ਗ<br>ऽ | ਮਗ<br>ਰਾऽ<br>ਚਾऽ<br>ਬऽ | ਰੁ<br>ਮ<br>ऽ<br>ਨ | ਰੁ<br>ਰਾ<br>ऽ<br>ਵਾ | ਸ<br>ਜੇ<br>ਲੀ<br>ਲੀ | —<br>ऽ<br>ऽ<br>ऽ | —<br>ऽ<br>ਮੇਰੈ →<br>ऽ |
| ਸਂ<br>→ ਮਨ | ਸਂ<br>ਤ | ਸਂ<br>ਨ | ਸਂ<br>ਨਾ | ਸਂ<br>ਮ | ਸਂ<br>ਅ | ਨੁ<br>ਧਾ | ਧ<br>ऽ | ਮ<br>ਰ | ਪਧ<br>ਹੈऽ | ਨੁ<br>ऽ | ਸਂ<br>ऽ |
| ਧੁਪ<br>ਹਉ | ਧੁ<br>ऽ | ਪ<br>ऽ | ਮਗ<br>ਮੈਂ | ਮ<br>ऽ | ਪ<br>ऽ | ਮਗ<br>ਬਿऽ | ਰੁ<br>ਖ | ਰੁ<br>ਜਾ | ਸ<br>ਲੀ | —<br>ऽ | ਸ<br>ਜਨ |

ਸਂ————ਨ਼————————ਸਂ—— ——————ਰੁਂ———————
ਸਲੋਕ ਮ: ੧ ॥ ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ, ਜਿ ਪਵਹਿ ਵਿਚਿ

ਨ
——ਸਂ————·ਨਸਂਰੁਂਸਂਧੁ– ਧੁ——————————ਪ——————————ਮ——
ਬੰਦੀ ਵੇਖਣ ਕਉ ਦੀਦਾऽऽऽऽऽਰ ॥ ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥ ਤੀਰਥਿ

ਨ ਗ
————————ਮਪ ਧੁ– ਪਮ ਰੁ– ਸ————— —ਗ——————————ਮ———
ਨਾਵਹਿ ਅਰਚਾ ਪੂਜਾ SS SS SS SS ਅਗਰਵਾਸੁ ਬਹਕਾਰੁ ॥ ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮ

ਨ ਨ
——ਪ————————————————ਮਪ ਧੁ - ਸਂ– ਸਂ——————
ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾ SS SS Sਰ ॥ ਸਤੀਆ ਮਨਿ ਸੰਤੋਖੁ

ਨ ਪ ਨ ਨ
————————ਧੁ– ਮ– ਧੁ– ਸਂ– ਰੁਂ——————————ਸਂ——————ਧੁ– ਪ–
ਉਪਜੈ ਦੇਣੈ ਕੈ ਵੀਚਾ SS SS SS Sਰ ॥ ਦੇਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾ SSਰ ॥ ਚੋਰਾ

ਗ ਨ
————————ਮ——————ਗਮਪਮ ਰੁ– ਸ——————————————ਧੁ - ਰੁ——
ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ SS SS Sਰ ॥ ਇਕਿ ਹੋਦਾ ਖਾਇ ਚਲਹਿ ਐਥਾ SS ਉ ਤਿਨਾ ਭਿ

——ਸ ਗ——————————ਮ——————ਪ————————
ਕਾਈ ਕਾਰ ॥ ਜਲਿ ਥਲਿ ਜੀਆ ਪੁਰੀਆ ਲੋਆ ਅਕਾਰਾਂ ਅਕਾਰ ॥ ਓਇ ਜਿ ਆਖਹਿ ਸੁ ਤੂੰ ਹੈ

ਨ
——ਮਪ ਧੁ——————————ਨ————————————ਸਂ—————— ਰੁਂ—
ਜਾਣਹਿ SS S ਤਿਨਾਂ ਭਿ ਤੇਰੀ ਸਾਰ ॥ ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥ ਸਦਾ

ਨ ਪ ਨ
——————————ਸਂ——————————ਨਸਂਰੁਂਸਂ ਧੁ– ਮ– ਧੁ– ਸਂ– ਸਂ————ਗਂ—
ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾ SS SS SS SS SS Sਰ ॥ ਮ: ੧ ॥ ਮਿਟੀ

ਨ
————ਰੁਂ- ਰੁਂ—————— ਸਂ——————————————————ਧੁ– ਧੁ—
ਮੁਸਲਮਾਨ ਕੀ SS ਪੇੜੈ ਪਈ ਕੁਮ੍ਹਿਆਰ ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾ SSਰ ॥ ਜਲਿ
——————ਪ—————————— ਮ——————————————ਗਰੁ ਰੁ——
ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰੁ ॥ ਨਾਨਕ ਜਿਨਿ ਕਰਤੈ ਕਾਰਣੁ ਕੀਆ SS ਸੋ ਜਾਣੈ
—ਸ——
ਕਰਤਾਰੁ ॥ ੨ ॥

ਸ— ਸ ਗ ਗ
ਪਉੜੀ ॥ ਬਿਨ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗਜੀਵਨੁ ਦਾਤਾ ਪਾਇਆ ॥ ੬ ॥*

## ਰਾਗ ਭੈਰਉ, ਤਾਲ ਕਹਿਰਵਾ

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮਰਾਜੇ ॥
ਮੇਰਾ ਮਨੁ ਤਨੁ ਬਹੁਤ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥

*ਛੇਵੀਂ, ਸਤਵੀਂ ਤੇ ਅਠਵੀਂ ਪਉੜੀ ਭੀ—"ਨਾਉ ਤੇਰਾ ਨਿਰੰਕਾਰ ਹੈ"—ਵਾਲੀ ਧੁਨ ਤੇ ਗਾਓ ।

ਮੈ ਹਰਿ ਪ੍ਰਭੁ ਤਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥
ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥ ੩ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | o | | | | × | | | | o | | | |
| ਸ | ਮ | ਮ | ਮਗ | ਮਪ | — | ਪਧੁ | ਮ | ਪ | ਪਧੁ | ਸੰਨ | ਧੁ | ਪ | — | — | ਪਧੁ |
| ਗੁ | ਰ | ਮੁ | ਖS | ਪਿਆ | S | ਰੇS | S | ਆ | SS | SS | ਇ | ਮਿਲ | S | S | ਮੈS |
| ਮ | ਨ | ਤ | ਨੇS | ਬਹੁ | S | ਤS | ਬੈ | ਰਾ | SS | SS | ਗਿ | ਆ | S | S | SS |
| ਮੂ | S | ਰ | ਖS | ਕਾS | S | ਰੈS | S | ਲਾ | SS | SS | ਈ | ਆ | S | S | SS |
| | | | | | | | | | | | | | | | |
| ਸੰ | ਸੰਨ | ਸੰਰੰ | ਰੰ | ਸੰਨ | ਸੰਨ | ਧੁਪ | ਮ | ਪ | ਪਧੁ | ਸੰਨ | ਧੁ | ਪ | — | — | ਪ |
| ਚਿ | ਰੀS | SS | ਵਿ | ਛੁੰS | SS | ਨੇS | S | ਗਾ | SM | ਰਾS | S | ਜੇ | S | S | ਮੇਰਾ |
| ਹ | SS | ਰS | S | ਨੇS | SS | ਣS | S | ਰ | ਸS | ਭਿੰS | S | ਨੇ | S | S | S → |
| ਨਾ | SS | SS | S | ਨS | ਕS | SS | S | ਹ | ਰS | ਕੰS | S | ਮੇ | S | S | S |
| | | | | | | | | | | | | | | | |
| ਪ | ਰੰ | ਰੰ | ਰੰ | ਰੰ | ਸੰ | ਸੰਰੰ | ਗੁੰ | ਰੰ | ਸੰ | ਪ | ਧੁ | ਸੰ | — | — | — |
| → ਮੈ | ਹਰਿ | ਪ੍ਰ | ਭ | ਪਿਆ | S | ਰਾS | S | S | ਦ | ਸ | ਗੁ | ਰ | S | S | S |
| | | | | | | | | | | | | | | | |
| ਸੰ | ਸੰਨ | ਸੰਰੰ | ਰੰ | ਸੰਨ | ਸੰਨ | ਧੁਪ | ਮ | ਪ | ਪਧੁ | ਸੰਨ | ਧੁ | ਪ | — | — | ਪ |
| ਮਿS | ਲS | SS | S | ਹS | SS | ਰS | S | ਮ | ਨS | ਮੰS | S | ਨੇ | S | S | ਹਉ |

ਸੰ——— ਨ——————————— ਸੰ———————————
ਸਲੋਕ ਮ: ੧ ॥ ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥

ਨ
ਰੁੰ——————— ਸੰ———————ਨਸੰਰੁੰਸੰ ਧੁ– ਪ–
ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਿਆ SSSS SS ॥ ਹਉ

ਨ ਗ
——————— ਮ———————ਮਪ ਧੁ– ਪਮ ਰੁ– ਸ———————
ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾ SS SS SS Sਰੁ ॥ ਹਉ ਵਿਚਿ ਨਰਕਿ

——————— ਮ——————— ਪ———————
ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ ਹਉ ਵਿਚ ਧੋਵੈ

ਨ
ਮਪ ਧੁ– ਨ——————— ਸੰ——————— ਰੁੰ———
SS SS ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ

ਨ
——————— ਸੰ———————ਧੁ– ਧੁ———————
ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ SS ॥ ਹਉਮੈ ਕਰਿ ਕਰਿ ਜੰਤ

ਗ
———ਪਮ– ਮ———————ਗਮਪਮ ਰੁ– ਰੁ———————ਸ— ਸ—
ਉਪਾਇਆ SSS ॥ ਹਉਮੈ ਬੂਝੈ ਤਾ ਦਰੁ ਸੂਝੈ SS SS SS ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥ ਨਾਨਕ

ਨ਼
———————ਧੁ.– ਰੁ———————ਸ ਸ——— ਗ———————ਮ——
ਹੁਕਮੀ ਲਿਖਿਐ ਲੇ SS ਖ ॥ ਜੇਹਾ ਵੇਖਹਿ ਤੇਹਾ ਵੇਖੁ ॥ ਮਹਿਲਾ ੨ ॥ ਹਉ ਮੈ ਏਹਾ ਜਾਤਿ ਹੈ ਹਉ ਮੈ

ਨ ਨ
—— ਪ ————————ਮਪ ਧ਼- ਸਂ- ਰ਼ਂ————
ਕਰਮ ਕਮਾਹਿ ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ss ss ss ॥ ਹਉਮੈ ਕਿਥਹੁ ਉਪਜੈ ਕਿਤੁ

ਨ ਪ ਨ ਨ
ਸਂ————————ਧ਼- ਮ- ਧ਼- ਸਂ- ਗਂ—
ਸੰਜਮਿ ਇਹ ਜਾਇ ॥ ਹਉਮੈ ਇਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ss ss ss ss ॥ ਹਉਮੈ

ਨ
———-ਗਂਰ਼ਂ ਰ਼——— —ਸਂ————ਨਸਂਰ਼ਂਸਂ ਧ਼- ਧ਼————
ਦੀਰਘ ਰੋਗੁ ਹੈ s ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ssss ss ਤਾ ਗੁਰ ਕਾ ਸਬਦੁ

ਨ ਗ
—— ਪ————ਮਪ ਧ਼- ਪਮ ਰ਼- ਰ਼————ਸ
ਕਮਾਹਿ ॥ ਨਾਨਕ ਕਹੈ ਸੁਣਹੁ ਜਨਹੁ ss ss ss ss ਇਤੁ ਸੰਜਮਿ ਦੁਖ ਜਾਹਿ ॥ ੨ ॥

ਸ- ਗ ਗ ਰ਼ ਸ
ਪਉੜੀ ॥ ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ੭ ॥

## ਰਾਗ-ਭੈਰਉ, ਤਾਲ-ਤਿੰਨ ਤਾਲ ਮਾਤ੍ਰੇ ੧੬

ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮਰਾਜੇ ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥ ੪ ॥ ੮ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | ਗ | ਮ |
| ਨ | | | | | | | | | | | | | | ਗੁ | ਰ |
| ਧ਼ | — | ਪ | ਮ | ਗ | — | ਮ | ਗ | ਰ਼ | ਰ਼ | ਸ | — | — | — | — | — |
| ਅੰ | s | ਮ੍ਰਿ | ਤ | ਭਿੰ | s | ਨੀ | s | ਦੇ | ਹੁ | ਰੀ | s | s | s | s | s |
| ਗੁ | ਰ | ਬਾ | s | ਣੀ | s | ਮ | ਨ | ਭਾ | ਈ | ਆ | s | s | s | s | s |
| ਗੁ | ਰ | ਤੁ | s | ਠੈ | s | ਹ | ਰਿ | ਪਾ | s | ਇਆ | s | s | s | s | s |
| ਹ | ਰਿ | ਜ | ਨੁ | ਹ | ਰਿ | ਹ | ਰਿ | ਹੋ | s | ਇ | s | s | s | s | s → |
| ਮ | — | ਮ | ਮ | ਪ | ਪ | ਪ | ਧ਼ | ਸਂ | ਨ | ਧ਼ | — | ਪ | — | ਗ | ਮ |
| ਅੰ | s | ਮ੍ਰਿ | ਤ | ਬੁ | ਰ | ਕੇ | s | ਰਾ | ਮ | ਰਾ | s | ਜੇ | s | ਜਿ | ਨਾ |
| ਅੰ | s | s | s | ਮ੍ਰਿ | ਤ | s | s | ਛ | ਕ | ਛ | s | ਕੇ | s | s | s |
| ਚੂ | s | s | s | ਕੇ | s | s | s | ਧ | ਕ | ਧ | s | ਕੇ | s | s | s |
| ਸਂ | — | — | — | ਨ | — | ਸਂ | ਰ਼ਂ | ਸਂ | ਨ | ਧ਼ | — | ਪ | — | ਗ | ਮ |
| ਨਾ | s | s | s | ਨ | s | ਕ | s | ਹ | ਰਿ | ਇ | s | ਕੇ | s | s | s |

ਨ
ਧ ਧ ਪ ਮ | ਗ ਮ ਪ ਧ | ਸਂ—— ਸਂ——— ਨ———
ਹ ਰਿ ਜ ਨ | ਹ ਰਿ ਹ ਰਿ | ਹੋਇਆ ॥ ਸਲੋਕ ਮ: ੧ ॥ ਪੁਰਖਾਂ ਬਿਰਖਾਂ

ਨ
———ਸਂ———— ਰੁ————————ਸਂ————ਨਸਂਰੁਸਂ ਧੁ- ਧੁ————
ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂ ઽઽઽઽ ઽઽ ॥ ਅੰਡਜ ਜੇਰਜ

ਗ
————ਪ———— ਮ———————ਗਮਪਮ ਰੁ- ਰੁ—————— ਸ———
ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ઽઽઽઽ ઽઽ ਸਰਾਂ ਮੇਰਾਂ ਜੰਤਾਹ ॥ ਨਾਨਕ ਜੰਤ

ਨ
——————————ਧੁ- ਰੁ———————ਸ—— ———— ਗ——
ਉਪਾਇ ਕੈ ਸੰਮਾਲੇ ਸਭਨਾਂਹ ઽ ઽ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ

———ਮ——————— ਪ———————ਧੁ—————— ਨ———
ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਆਸਤਿ ਤਿਸੁ, ਤਿਸੁ ਦੀਬਾਣੁ ਅਭਗੁ ॥ ਨਾਨਕ ਸਚੇ

———ਸਂ——————ਸਂ- ਰੁ———————————— ਸਂ-
ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥ ਮ: ੧ ॥ ਲਖ ਨੇਕੀਆ ਚੰਗਿਆਈਆ ਲਖੁ ਪੁਨਾ ਪਰਵਾਣੁ ॥ ਲਖ

ਨ ਪ ਨ ਨ
——————————ਧੁ- ਮ- ਧੁ- ਸਂ- ਗਂ——————ਰੁ- ਰੁ————
ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾ ઽઽ ઽઽ ઽઽ ઽ ਣ ॥ ਲਖ ਸੂਰਤਣ ਸੰਗਰਾ ઽઽ ਮ ਰਣ ਛੁਟਹਿ

ਨ
——— ਸਂ——————————ਧੁ—————— ਪ————————
ਪਰਾਣ ॥ ਲਖ ਸੁਰਤੀ ਲਖ ਗਿਆਨ ਧਿਆਨ ઽ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਰਣਾ ਕੀਆ

ਪ———————— ਮ————————ਮਪ ਧੁ- ਪਮ ਗਰੁ- ਰੁ————ਸ————
ਲਿਖਿਆ ਆਵਣ ਜਾਣ ॥ ਨਾਨਕ ਮਤੀ ਮਿਥਿਆ ઽઽ ઽઽ ઽઽ ઽઽ ਕਰਮੁ ਸਚਾ ਨੀਸਾਣੁ ॥ ੨ ॥

ਸ- ਗਗ ਰੁਸ———
ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ ਕੈ ਹਿਰਦੈ ਸਚੁ ਵਸਾਇਆ ॥
ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ ॥
ਵਿਚਿ ਦੁਨੀਆ ਕਾਹੇ ਆਇਆ ॥ ੮ ॥

(ਰਾਗ ਭੈਰਉ ਸਮਾਪਤ)

# ਰਾਗ ਜਿਲਹਾ

| | | |
|---|---|---|
| ਵਾਦੀ—ਸ | ਠਾਠ—ਕਾਫੀ | ਸਮਾਂ—ਸਮੇਂ ਦਾ ਬੰਧਨ ਨਹੀਂ। |
| ਸੰਵਾਦੀ—ਮ | ਜਾਤਿ = ਵਕ੍ਰ-ਸੰਪੂਰਣ | ਸੁਰ—ਗਾ, ਨੀ, ਦੋਵੇਂ ਕੋਮਲ ਤੀਵਰ ਲਗਦੇ ਹਨ। |

ਆਰੋਹ—ਸ, ਨੁਧ਼ਨੁਸ ਗਮ, ਗੁ ਰ ਸ—ਗ ਮ, ਪ ਨ, ਸਂ।

ਅਵਰੋਹ—ਸਂ, ਨੁ ਧ ਪ ਮ ਗੁ ਰ, ਨੁਧ਼ਨੁਸ।

ਮ
ਪਕੜ—ਸ, ਗਮ, ਪ ਗੁਰ, ਨੁਧਨੁਸ—।

**ਕਾਫੀ ਠਾਠ ਦੇ ਇਸ ਰਾਗ ਦਾ ਵਾਦੀ ਸੁਰ ਖੜਜ ਤੇ ਸੰਵਾਦੀ ਮੱਧਮ ਜਾਂ ਪੰਚਮ ਹੈ। ਆਰੋਹ ਵਿਚ ਰਿਖਭ ਤੇ ਧੈਵਤ ਸੁਰ ਬਹੁਤ ਘੱਟ ਲਗਦੇ ਹਨ, ਇਸ ਲਈ ਕੁਝ ਵਿਦਵਾਨ ਓੜਵ-ਸੰਪੂਰਣ ਜਾਤਿ** ਦਾ ਰਾਗ ਮੰਨਦੇ ਹਨ। ਇਸ ਰਾਗ ਵਿਚ ਦੋਵੇਂ ਗੰਧਾਰ ਤੇ ਦੋਵੇਂ ਨਿਖਾਦ ਲਗਦੇ ਹਨ। ਕਈ ਸੰਗੀਤ ਕਰਤਾ ਇਸ ਨੂੰ 'ਜਿਲਹਾ ਕਾਫੀ' ਕਹਿੰਦੇ ਹਨ। ਇਹ ਇਕ ਮਿਸ਼੍ਰਿਤ ਰਾਗ ਹੈ ਅਤੇ ਇਸ ਦਾ ਸਰੂਪ, 'ਪੀਲੂ' ਰਾਗ ਨਾਲ ਮਿਲਦਾ ਹੈ। ਪਰ ਪੀਲੂ ਦਾ ਵਿਸ਼ਰਾਮ ਸੁਰ ਗੰਧਾਰ ਅਤੇ ਇਸ ਦਾ ਰਿਖਭ ਹੈ।

ਮ
ਇਸ ਵਿਚ "ਗੁਰਸ, ਨੁਧ, ਨੁਸ" ਜਾਂ ਗਮ, ਪ ਗੁਰ, ਨੁਸਰ—ਨੁਧ ਨੁਸ—ਤਾਨ ਬਾਰ ਬਾਰ ਲਗਦੀ ਹੈ।

ਜਿਲਹਾ, ਪੀਲੂ, ਪਹਾੜੀ, ਬਰਵਾ ਤੇ ਭੈਰਵੀ ਆਦਿਕ ਰਾਗਾਂ ਨੂੰ ਮੱਧਮ ਸੁਰ ਤੋਂ ਗਾਉਂਦੇ ਹਨ। ਭਾਵ—ਮੱਧਮ ਸੁਰ ਨੂੰ ਸਾ (ਖੜਜ) ਮੰਨ ਕੇ ਗਾਉਣਾ। ਕਿਉਂਕਿ ਇਨ੍ਹਾਂ ਰਾਗਾਂ ਦਾ ਵਿਸਥਾਰ ਮੰਦ੍ਰ ਸਪਤਕ ਦੇ ਪੰਚਮ ਤੋਂ ਮੱਧ ਸਪਤਕ ਦੇ ਨਿਖਾਦ ਤਕ ਹੀ ਰਹਿੰਦਾ ਹੈ। ਇਸ ਰਾਗ ਨੂੰ ਭੀ ਉੱਪਰ ਲਿਖੇ ਅਨੁਸਾਰ ਮੱਧਮ ਸੁਰ ਨੂੰ ਸਾ-ਕਾਯਮ ਕਰਕੇ ਗਾਓ।

ਇਹ ਬਹੁਤ ਮਿੱਠਾ ਤੇ ਲੋਕ-ਪ੍ਰਿਅ ਰਾਗ ਹੈ। ਇਸ ਵਿਚ ਗੀਤ, ਭਜਨ, ਗ਼ਜ਼ਲ, ਕਵਾਲੀ, ਠੁਮਰੀ ਆਦਿਕ ਹੀ ਗਾਉਂਦੇ ਹਨ। ਇਹ ਖਯਾਲ ਜਾਂ ਧ੍ਰੁਪਦ ਗਾਉਣ ਵਾਲਾ ਰਾਗ ਨਹੀਂ। ਸਾਡੇ ਰਾਗੀ-ਰਬਾਬੀ ਪੁਰਾਤਨ ਸਮੇਂ ਤੋਂ ਹੀ ਇਸ ਰਾਗ ਵਿਚ ਗੁਰਬਾਣੀ ਦੀਆਂ ਸੁੰਦਰ ਰੀਤਾਂ ਭਾਵ ਧੁਨਾਂ ਤਿਆਰ ਕਰਕੇ ਆਸਾ ਦੀ ਵਾਰ ਦੀ ਸਮਾਪਤੀ ਵੇਲੇ ਗਾਉਂਦੇ ਹਨ।

## ਸੁਰ-ਵਿਸਥਾਰ (ਅਲਾਪ)

੧. ਸ—ਨੁਧ, ਨੁਸ—ਨੁਧਨੁਰ, ਗਮਗੁਰਸ—ਨੁਸਗੁਰਸਨੁਧ, ਨੁਸ—।

੨. ਸ—ਨੁਧ, ਮ, ਧਨੁਸ—ਨੁਧ, ਨੁਰਗਮ, ਗੁਰਸ—ਨੁਸਰਨੁਧ, ਨੁਸ—ਨੁਸਗੁਰਸਰਨੁਧ, ਨੁਸ—।

੩. ਸ—ਨ਼ਧ਼ਨ਼ਸ—ਮ਼, ਧ਼ਨ਼ਸ—ਗ, ਮ; ਗੁਰਸਨ਼ਧ਼, ਨ਼ਸ—ਨ਼ਰਗਮ, ਪਮਗੁਰ, ਨ਼ਸਰਨ਼ਧ਼, ਨ਼ਸ—

ਗਮਗੁਰ, ਨ਼ਸਗੁਰਸਨ਼ਧ਼, ਨ਼ਸ—ਨ਼ਧ਼ਪ਼ਮ਼, ਪ਼, ਨ਼, ਸ, ਰਨ਼ਧ਼ਨ਼ਸ— ।

ਮ

੪. ਸ—ਨ਼ਧ਼, ਨ਼ਰਗਮ; ਗੁਰਸ—ਨ਼ਸਗਮਪ, ਮਧਪ, ਗਮ੍ਹ, ਪ ਗੁ,ਰਸ—ਨ਼ਧ਼ਨ਼ਰਗਮਗੁਰਸ—ਨ਼ਸਗੁਰ

ਸਰਨ਼ਧ਼, ਨ਼ਸ—ਗਮ, ਨ਼ਸਗਮ, ਪਮਗੁਰ, ਨ਼ਸਗੁਰਸਰਨ਼ਧ਼, ਨ਼ਸ—ਮ਼ਪ਼ਨ਼ਸਗੁਰਸਨ਼ਧ਼, ਨ਼ਸ— ।

੫. ਨ਼ਸਗਮਪ, ਗਮਧਪ, ਮਗਮਗੁਰ, ਨ਼ਧ਼ਨ਼ਸ—ਨ਼ਸਗਮਪ, ਗਮ—ਮਧਪ, ਨੁਧਪਮਗੁਰ, ਨ਼ਸਰਨ਼ਧ਼,

ਨ਼ਸ—ਮ, ਪ ਨ, ਸਂ—ਨਧ, ਨੁਧਪਮਗੁਰ, ਨ਼ਧ਼, ਨ਼ਸ—ਮ, ਪ ਨ, ਸਂ—ਨੁਧਨੁਸਂ—ਨੁਧਪਮਗਮ,

ਧਪਨੁਧਪਮਗੁਰ, ਨ਼ਸਗੁਰਸਰ ਨ਼ਧ਼, ਨ਼ਸ— ।

## ਰਾਗ–ਜਿਲਹਾ, ਤਾਲ–ਕਹਿਰਵਾ

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮਰਾਜੇ ॥
ਗੁਰ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥
ਧਨ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥
ਜਨੁ ਨਾਨਕ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥ ੧ ॥
(ਆਸਾ ਮ: ੪, ਪੰਨਾ ੪੪੯)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | × | | | | ੦ | | | | × | | | |
| ਸ | — | ਪ਼ | ਨ਼ | ਸ | ਗ | ਮ | ਗ | ਰ | ਮ | ਧ਼ | ਨ਼ | ਸ | ਰ | ਸ | — |
| * | * | ਹ | ਰਿ | ਅੰ | ऽ | ਮ੍ਰਿ | ਤ | ਭ | ਗ | ਤ | ਭੰ | ਡਾ | ਰ | ਹੈ | ऽ |
| ਜੇ | ऽ, | ਗੁ | ਰ | ਸ | ਤ | ਗੁ | ਰ | ਸ | ऽ | ਚਾ | ऽ | ਸਾ | ਹੁ | ਹੈ | ऽ |
| ਸੇ | ऽ, | ਧ | ਨ | ਧੰ | ਨ | ਵ | ਣ | ਜਾ | ऽ | ਰਾ | ऽ | ਵਣ | ਜ | ਹੈ | ऽ |
| — | — | ਸ | ਸ | ਸ | ਰ | ਸ | ਨ਼ | ਧ਼ | ਮ਼ | ਧ਼ | ਨ਼ | ਸ | ਨ਼ | ਸ | ਰ |
| ऽ | ऽ | ਗੁ | ਰ | ਸ | ਤ | ਗੁ | ਰ | ਪਾ | ऽ | ਸੇ | ऽ | ਰਾ | ਮ | ਰਾ | ऽ |
| ऽ | ऽ | ऽ | ऽ | ਸਿ | ਖ | ऽ | ऽ | ਦੇ | ऽ | ऽ | ऽ | ਹ | ਰ | ਰਾ | ऽ |
| ऽ | ऽ | ऽ | ऽ | ਗੁ | ऽ | ਰ | ऽ | ਸਾ | ऽ | ਹੁ | ऽ | ਸਾ | ऽ | ਬਾ | ऽ |
| ਸ | — | ਗ | ਮ | ਪ | — | ਪ | ਸਂ | ਨੁ | ਧ | ਪ | ਮ | ਗ | ਪ | ਮ | — |
| ਸੇ | ऽ | ਜ | ਨ | ਨਾ | ऽ | ਨ | ਕ | ਗੁ | ਰ | ਤਿ | ਨ੍ਹੀ | ਪਾ | ऽ | ਇਆ | ऽ |
| — | — | ਪ | ਪ | ਮ | ਧ | ਪ | ਮ | ਗੁ | ਰ | ਸ | ਨ਼ | ਧ਼ | ਨ਼ | ਸ | ਰ |
| ऽ | ऽ | ਜਿਨ | ਧੁਰ | ਲਿ | ਖ | ਤ | ਲਿ | ਲਾ | ऽ | ਟ | ऽ | ਲਿ | ऽ | ਖਾ | ऽ |
| ਸ | — | ਧ਼ | ਨ਼ | ਸ | ਗ | ਮ | ਗ | ਰ | ਸ | ਧ਼ | ਨ਼ | ਸ— | | | |
| ਸੇ | ऽ | ਜ | ਨ | ਨਾ | ऽ | ਨ | ਕ | ਗੁ | ਰ | ਤਿ | ਨ੍ਹੀ | ਪਾਇਆ——— | | | |

ਮ——— ਗ————————————— ਮ—————
ਸਲੋਕ ਮ: ੧ ॥ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ ਪੜਿ ਪੜਿ ਬੇੜੀ ਪਾਈਐ

——————ਪਮਗੁਰ- ਰ————————————ਗੁਰਸ-
ਪੜਿ ਪੜਿ ਗਡੀਅਹਿ ਖਾ ऽऽऽऽ ਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾ ऽऽऽਸ ॥

ਸ——————————ਨੁ.ਧ਼- ਮ਼ ਧ਼ਨੁ. ਸ—————ਧ਼ ਨੁ. ਸ ਰ
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾ ऽ ऽ ਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ

ਸ ਸ——— ਨੁ.ਸਗਮਪ- ਪ——————— ਮਪਧਨੁ- ਨੁ———
ਝਾਖ ॥ ਮਹਲਾ ੧ ॥ ****** ਲਿਖਿ ਲਿਖਿ ਪੜਿਆ ਤੇਤਾ ਕੜਿਆ ॥ ਆ ऽऽऽऽ ਬਹੁ ਤੀਰਥ

——————ਧਪ- ਮ——————ਪਮਗੁਰ- ਰ————ਗੁਰਸ
ਭਵਿਆ ਤੇਤੋ ਲਵਿਆ ऽऽऽ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ऽऽऽऽऽ ॥ ਸਹੁ ਵੇ ਜੀਆ ऽऽऽ

ਸ—ਨੁ.ਧ਼ ਨੁ.ਸ- ਗ——————————ਰਸ- ਮ——————————
ਆਪਣਾ ऽ ਕੀਆ ॥ ਅੰਨ ਨ ਖਾਇਆ ਸਾਦੁ ਗਵਾਇਆ ऽऽऽ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥

ਪ——————————ਧਪਮਗੁਰ- ਰ————ਗੁਰਸ ਸ——————
ਬਸਤ੍ਰ ਨ ਪਹਰੈ ਅਹਿਨਿਸਿ ਕਹਰੈ ऽऽऽऽऽऽ ॥ ਮੋਨਿ ਵਿਗੂਤਾ ऽऽऽ ਕਿਉ ਜਾਗੈ ਗੁਰ ਬਿਨੁ ਸੂਤਾ ॥

ਨੁ.——————————ਧ਼ਪ਼- ਮ਼——ਪ਼——ਨੁ.————— ਸ———
ਪਗ ਉਪੇਤਾਣਾ ਆਪਣਾ ਕੀਆ ਕਮਾਣਾ ऽऽऽ ॥ ਅਲੁਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ

———— ਗੁ———————————ਰੰਸ- ਗ——————— ਮ——
ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ऽऽऽ ॥ ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ

———————— ਪ———————————ਧਨੁਧਸਂ- ਨੁ——————
ਜਾਣੈ ਫਿਰਿ ਪਛੁਤਾਣੀ ॥ ਸਤਿਗੁਰ ਭੇਟੇ ਸੋ ਸੁਖੁ ਪਾਏ ऽऽऽऽऽ ॥ ਹਰਿ ਕਾ ਨਾਮੁ ਮੰਨਿ ਵਸਾਏ

ਧਪ- ਮ————————ਪਮਗੁਰ ਰ——————————ਰਗੁ ਪਮ ਗੁਰਸ
ऽऽऽ ॥ ਨਾਨਕ ਨਦਰਿ ਕਰੇ ਸੋ ਪਾਏ ऽऽऽऽ ॥ ਆਸ ਅੰਦੇਸੇ ਤੇ ਨਿਹਕੇਵਲੁ ਹਉऽ ਮੈऽ ਸਬਦਿ

ਸ ਸ—
ਜਲਾਏ ॥ ੨ ॥ ਪਉੜੀ ॥

| | | | | | | | | | | | | | | | |
|---|---|---|---|---|---|---|---|---|---|---|---|---|---|---|---|
| o | | | | × | | | | o | | | | × | | | |
| ਨੁ. | ਧ਼ | ਪ਼ | ਧ਼ | ਨੁ. | ਨੁ. | ਸ | — | — | — | ਨੁ. | ਧ਼ | ਨੁ. | — | ਰ | ਰ |
| ਭਗਤ | ਤੇ | ਰੈ | ਮਨ | ਭਾ | ਵ | ਦੇ | ऽ | ऽ | ऽ | ਦ | ਰ | ਸੋ | ऽ | ਹ | ऽ |
| ਨਾ | ਨਕ | ਕਰ | ਮਾ | ਬਾ | ਹ | ਰੇ | ऽ | ऽ | ऽ | ਦ | ਰ | ਦੋ | ਅ | ऽ | ऽ |
| ਮੁਲ | ਨ | ਥੁ | ਝਨ | ਆ | ਪ | ਣਾ | ऽ | ऽ | ऽ | ਅ | ਣ | ਹੋ | ऽ | ਦਾ | ऽ |
| ਹਉ | ਢਾ | ਢੀ | ਕਾ | ਨੀ | ਚ | ਜਾ | ऽ | ऽ | ਤ | ਹੋ | ਰ | ਉ | ऽ | ਤ | ऽ |
| ਰ | — | ਗੁ | ਰ | ਸ | — | ਰ | ਸ | ਨੁ. | ਧ਼ | ਪ | ਧ਼ | ਨੁ. | ਨੁ. | ਸ | — |
| ਨ | ऽ | ऽ | ऽ | ऽ | ऽ | ऽ | ऽ | ਕੀ | ऽ | ਰ | ਤ | ਗਾ | ਵ | ਦੇ | ऽ |
| ਨ | ऽ | ऽ | ऽ | ऽ | ऽ | ऽ | ऽ | ਲ | ਹ | ਨੀ | ऽ | ਧਾ | ਵ | ਦੇ | ਇਕ |
| ऽ | ऽ | ऽ | ऽ | ऽ | ऽ | ऽ | ऽ | ਆ | ऽ | ਪ | ਗ | ਣਾ | ਇ | ਦੇ | ऽ |
| ਮ | ऽ | ऽ | ऽ | ऽ | ऽ | ऽ | ऽ | ਜਾ | ऽ | ਤ | ਸ | ਡਾ | ਇ | ਦੇ | ऽ |
| — | — | ਸ | ਸ | ਸ | — | ਪ | — | — | — | — | — | ਮ | ਗੁ | — | ਮ |
| ऽ | ऽ | ਤਿ | ਨ | ਮੰ | ऽ | ਗਾ | ऽ | ऽ | ऽ | ऽ | ऽ | ऽ | ऽ | ऽ | ਜਿ |

